ਬਹੁਪੱਖੀ ਸ਼ਖ਼ਸੀਅਤ

# ਗਿਆਨੀ ਸੰਤੋਖ ਸਿੰਘ

ਆਸਟ੍ਰੇਲੀਆ



ਹਰਭਜਨ ਸਿੰਘ ਵਕਤਾ

ਬਹੁਪੱਖੀ ਸ਼ਖ਼ਸੀਅਤ ਗਿਆਨੀ ਸੰਤੋਖ ਸਿੰਘ ਆਸਟ੍ਰੇਲੀਆ ਹਰਭਜਨ ਸਿੰਘ ਵਕਤਾ

# ਤਤਕਰਾ

## ਭਾਗ ਪਹਿਲਾ



## ਭਾਗ ਦੂਜਾ

# ਮੁਖ ਬੰਧ

ਸ਼ਹੀਦ ਸਿੱਖ ਮਿਸ਼ਨਰੀ ਕਾਲਜ, ਸ੍ਰੀ ਅੰਮ੍ਰਿਤਸਰ ਦਾ ਗੁਰਮਤਿ ਦੇ ਪ੍ਰਚਾਰਕ, ਰਾਗੀ ਅਤੇ ਤਬਲਾ ਵਾਦਕ ਤਿਆਰ ਕਰਨ ਵਿਚ ਵੱਡਾ ਨਾਂ ਹੈ। ਇਸ ਦੀਆਂ ਇਸ ਖੇਤਰ ਵਿਚ ਪ੍ਰਾਪਤੀਆਂ ਕਾਬਲ-ਏ-ਤਾਰੀਫ ਹਨ। ਇਸ ਵਲੋਂ ਪੈਦਾ ਕੀਤੇ ਵੱਡੇ ਵੱਡੇ ਪ੍ਰਚਾਰਕ, ਮਸ਼ਹੂਰ ਕੀਰਤਨੀਏ ਅਤੇ ਪ੍ਰਪੱਕ ਤਬਲਾ ਵਾਦਕਾਂ ਦੀ ਸੂਚੀ ਬੜੀ ਲੰਮੀ ਹੈ। ਇਸ ਦੇ ਨਾਲ ਹੀ ਏਥੋਂ ਪੜ੍ਹਨ ਵਾਲੇ ਕਈ ਵਿਦਿਆਰਥੀ ਆਪਣੇ ਖੇਤਰ ਦੇ ਨਾਲ ਨਾਲ ਹੀ ਸਾਹਿਤਕ ਖੇਤਰ ਵਿਚ ਵੀ ਮਕਬੂਲ ਹੋਏ ਹਨ, ਜਿਨ੍ਹਾਂ ਵਿਚ ਗਿਆਨੀ ਸੰਤੋਖ ਸਿੰਘ ਦਾ ਨਾਂ ਵੀ ਸਤਿਕਾਰ ਨਾਲ ਲਿਆ ਜਾਂਦਾ ਹੈ। ਗਿਆਨੀ ਸੰਤੋਖ ਸਿੰਘ ਜੀ ਨੇ ਸਿੱਖੀ ਦੀ ਕਈ ਰੂਪਾਂ ਵਿਚ ਸੇਵਾ ਕੀਤੀ ਹੈ: ਇੱਕ ਕੀਰਤਨੀਏ ਵਜੋਂ, ਸਫਲ ਪ੍ਰਚਾਰਕ ਬਣ ਕੇ ਅਤੇ ਹੁਣ ਇੱਕ ਲੇਖਕ ਦੇ ਰੂਪ ਵਿਚ। ਗਿਆਨੀ ਜੀ ਜਿਸ ਕਿਸੇ ਵੀ ਰੂਪ ਵਿਚ ਕਾਰਜਸ਼ੀਲ ਰਹੇ, ਉਹਨਾਂ ਨੇ ਦਿਲੋਂ ਕੰਮ ਕੀਤਾ ਹੈ ਅਤੇ ਪ੍ਰਾਪਤੀਆਂ ਵੀ ਕੀਤੀਆਂ ਹਨ। ਉਹਨਾਂ ਦਾ ਰਾਬਤਾ ਮੇਰੇ ਨਾਲ ਉਸ ਸਮੇ ਤੋਂ ਹੀ ਹੈ ਜਦੋਂ ਮੈ ਸ਼ਹੀਦ ਸਿੱਖ ਮਿਸ਼ਨਰੀ ਕਾਲਜ ਵਿਚ ਅਧਿਆਪਕ ਵਜੋਂ ਸੇਵਾ ਵਿਚ ਸਾਂ ਅਤੇ ਗਿਆਨੀ ਜੀ ਵਿਦਿਆਰਥੀਆਂ ਨੂੰ ਸੰਬੋਧਨ ਕਰਨ ਲਈ ਇਕ ਦਿਨ ਓਥੇ ਆਏ ਸਨ। ਉਸ ਸਮੇ ਤੋਂ ਲੈ ਕੇ ਇਹ ਰਾਬਤਾ ਹੁਣ ਤੱਕ ਬਾਦਸਤੂਰ ਜਾਰੀ ਹੈ। ਉਹਨਾਂ ਦੀ ਇੱਕ ਖਾਸੀਅਤ ਜਿਸ ਦਾ ਜ਼ਿਕਰ ਮੈਂ ਜਰੂਰ ਕਰਾਂਗਾ, ਉਹ ਇਹ ਹੈ ਕਿ ਜਿਥੇ ਉਹ ਪੁਰਾਣਿਆਂ ਨਾਲ ਜੁੜੇ ਰਹਿੰਦੇ ਹਨ, ਓਥੇ ਨਵਿਆਂ ਨਾਲ ਵੀ ਉਹਨਾਂ ਦਾ ਖਾਸਾ ਮੇਲ ਜੋਲ ਹੈ। ਵੈਸੇ ਇਹ ਪੀਹੜੀ ਦਾ ਫਰਕ ਕਿਸੇ ਵਿਰਲੇ ਨੂੰ ਹੀ ਮਿਟਾਉਣਾ ਆਉਂਦਾ ਹੈ। ਅਕਸਰ ਪੁਰਾਣੇ ਆਪਣੇ ਆਪ ਨੂੰ ਨਵਿਆਂ ਦੇ ਮੁਕਾਬਲੇ ਜ਼ਿਆਦਾ ਸੂਝਵਾਨ ਹੋਣ ਦਾ ਭਰਮ ਪਾਲ ਬੈਠਦੇ ਹਨ ਪਰ ਗਿਆਨੀ ਸੰਤੋਖ ਸਿੰਘ ਜੀ ਅਜਿਹੇ ਨਹੀਂ ਹਨ। ਉਹਨਾਂ ਦੇ ਮੇਲ ਮਿਲਾਪ ਦੇ ਘੇਰੇ ਵਿਚ ਬੱਚਿਆਂ, ਨੌਜਵਾਨਾਂ ਅਤੇ ਬਜ਼ੁਰਗਾਂ, ਸਭ ਦਾ ਬੋਲਬਾਲਾ ਹੈ। ਮੈਂ ਉਹਨਾਂ ਨੂੰ ਕਦੇ ਵੀ ਕਾਹਲੇ ਪੈਂਦੇ ਨਹੀਂ ਵੇਖਿਆ। ਬੜੇ ਸਹਿਜ ਵਿਚ ਵਿਚਰਦੇ ਹਨ ਗਿਆਨੀ ਸੰਤੋਖ ਸਿੰਘ।

ਉਹਨਾਂ ਦੀ ਜਦੋਂ ਵੀ ਕੋਈ ਨਵੀਂ ਕਿਤਾਬ ਆਈ, ਬੜੇ ਹੀ ਸਤਿਕਾਰ ਨਾਲ ਉਹਨਾਂ ਮੇਰੇ ਤੱਕ ਪੁੱਜਦੀ ਕੀਤੀ ਅਤੇ ਮੈਂ ਬੜੇ ਹੀ ਚਾ ਨਾਲ ਪੜ੍ਹੀ ਹੈ। ਉਹਨਾਂ ਦੀਆਂ ਲਿਖਤਾਂ ਦੀ ਖਾਸੀਅਤ ਇਹ ਹੈ ਕਿ ਉਹ ਪਾਠਕਾਂ ਨੂੰ ਸ਼ਬਦ ਜਾਲ ਵਿਚ ਨਹੀਂ ਉਲਝਾਉਂਦੀਆਂ, ਸਗੋਂ ਆਪਣੀ ਗੱਲ ਬੜੀ ਸਰਲਤਾ ਨਾਲ ਕਹਿ ਜਾਂਦੀਆਂ ਹਨ। ਅਜਿਹੇ ਲੇਖਕ ਬਹੁਤ ਘੱਟ ਹੀ ਨਜ਼ਰ ਅਉਂਦੇ ਹਨ, ਜਿਹੜੇ ਆਪਣੀ ਗੱਲ ਨੂੰ ਬੋਲ ਚਾਲ ਦੀ ਸ਼ੈਲੀ ਵਿਚ ਪੇਸ਼ ਕਰਦੇ ਹਨ। ਆਮ ਤੌਰ ਤੇ ਲੇਖਕ ਵਰਗ ਔਖੇ ਔਖੇ ਸ਼ਬਦ ਵਰਤ ਕੇ ਇਹ ਸਿੱਧ ਕਰਨ ਦੀ ਕੋਸ਼ਿਸ਼ ਕਰਦਾ ਹੈ ਕਿ ਪਾਠਕ ਉਸ ਨੂੰ ਵੱਡਾ ਵਿਦਵਾਨ ਸਮਝਣ ਪਰ ਗਿਆਨੀ ਸੰਤੋਖ ਸਿੰਘ ਜੀ ਅਜਿਹੇ ਨਹੀਂ ਹਨ। ਉਹਨਾਂ ਦੀ ਲੇਖਣੀ ਦੀ ਸ਼ੈਲੀ ਬੋਲ ਚਾਲ ਵਾਲੀ ਹੋਣ ਦਾ ਕਾਰਨ ਸ਼ਾਇਦ ਇਹ ਮੰਨਿਆ ਜਾ ਸਕਦਾ ਹੈ ਕਿ ਉਹ ਇੱਕ ਵਿਦਵਾਨ ਬੁਲਾਰੇ ਹਨ ਅਤੇ ਉਹਨਾਂ ਨੇ ਲੰਮਾ ਸਮਾ ਪ੍ਰਚਾਰ ਖੇਤਰ ਵਿਚ ਲੈਕਚਰ ਕਰਦਿਆਂ ਗੁਜ਼ਾਰਿਆ ਹੈ। ਸ਼ਾਇਦ ਏਸੇ ਕਰਕੇ ਹੀ ਉਹਨਾਂ ਦੀ ਇਹ ਬੋਲ ਚਾਲ ਵਾਲੀ ਸ਼ੈਲੀ ਉਹਨਾਂ ਦੀਆਂ ਲਿਖਤਾਂ ਵਿਚ ਵੀ ਆ ਗਈ ਹੋਵੇ।

ਗਿਆਨੀ ਜੀ ਬਾਰੇ ਹਰਭਜਨ ਸਿੰਘ ਵਕਤਾ ਵਲੋਂ ਲਿਖੀ ਜਿਸ ਕਿਤਾਬ ਦਾ ਖਰੜਾ ਮੇਰੇ ਹੱਥਾਂ ਵਿਚ ਹੈ ਅਤੇ ਜਿਸ ਬਾਰੇ ਭੂਮਿਕਾ ਲਿਖਣ ਦੀ ਵੱਡੀ ਜ਼ੁੰਮੇਵਾਰੀ ਲਈ ਮੈਨੂੰ ਚੁਣਿਆ ਗਿਆ ਹੈ, ਉਸ ਸੰਬੰਧੀ ਇਹ ਕਹਿਣਾ ਗ਼ਲਤ ਨਹੀਂ ਹੈ ਕਿ ਇਹ ਕਿਤਾਬ ਗੁਰਮਤਿ ਦੇ ਪ੍ਰਚਾਰਕਾਂ ਲਈ ਪ੍ਰੇਰਨਾ ਸਰੋਤ ਬਣੇਗੀ ਅਤੇ ਉਹਨਾਂ ਨੂੰ ਉਤਸ਼ਾਹ ਦੇਵੇਗੀ। ਇੱਕ ਪ੍ਰਚਾਰਕ ਦਾ ਜੀਵਨ ਪ੍ਰਚਾਰ ਮਾਰਗ ਤੇ ਤੁਰਨ ਵਾਲਿਆਂ ਲਈ ਹੌਂਸਲਾ ਅਫ਼ਜ਼ਾਈ ਦਾ ਕੰਮ ਕਰਦਾ ਹੈ ਅਤੇ ਉਹਨਾਂ ਲਈ ਇਸ ਖੇਤਰ ਵਿਚ ਆਉਣ ਵਾਲੀਆਂ ਸਮੱਸਿਆਵਾਂ ਅਤੇ ਹੋਣ ਵਾਲੀਆਂ ਪ੍ਰਾਪਤੀਆਂ ਬਾਰੇ ਵੀ ਵਧੀਆ ਜਾਣਕਾਰੀ ਦਾ ਸਾਧਨ ਬਣਦਾ ਹੈ।

ਹਥਲੀ ਪੁਸਤਕ ਦੇ ਪਹਿਲੇ ਭਾਗ ਵਿਚ ਗਿਆਨੀ ਜੀ ਦੇ ਜੀਵਨ ਦੇ ਅਹਿਮ ਪੱਖਾਂ ਜਿਵੇਂ; ਉਹਨਾਂ ਦਾ ਪ੍ਰਿੰ: ਸਾਹਿਬ ਸਿੰਘ ਜੀ ਦਾ ਵਿਦਿਆਰਥੀ ਹੋਣਾ, ਪੰਥ ਦੀ ਸਿਰਮੌਰ ਸੰਸਥਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਿਚ ਵੱਖ

ਵੱਖ ਅਹੁਦਿਆਂ ਤੇ ਸੇਵਾ ਕਰਨੀ, ਉਹਨਾਂ ਦੇ ਸਾਹਿਤਕ ਖੇਤਰ ਵਿਚਲੇ ਯੋਗਦਾਨ ਆਦਿ ਸੰਬੰਧੀ ਜਾਣਕਾਰੀ ਦਿੱਤੀ ਗਈ ਹੈ। ਪੁਸਤਕ ਦੇ ਦੂਸਰੇ ਭਾਗ ਵਿਚ ਵੱਖ ਵੱਖ ਵਿਦਵਾਨਾਂ ਦੇ ਲੇਖ ਵੀ ਗਿਆਨੀ ਜੀ ਬਾਰੇ ਡੂੰਘੀ ਜਾਣਕਾਰੀ ਦਾ ਸੋਮਾ ਹਨ। ਕੁਲ ਮਿਲਾ ਕੇ ਇਹ ਕਿਤਾਬ ਗਿਆਨੀ ਜੀ ਬਾਰੇ ਇੱਕ ਅਹਿਮ ਦਸਤਾਵੇਜ਼ ਕਹੀ ਜਾ ਸਕਦੀ ਹੈ।

ਏਥੇ ਇੱਕ ਗੱਲ ਹੋਰ ਵੀ ਦੱਸਣਯੋਗ ਹੈ ਕਿ ਹਰਭਜਨ ਸਿੰਘ ਵਕਤਾ ਖ਼ੁਦ ਵੀ ਇੱਕ ਸਫਲ ਗੁਰਮਤਿ ਪ੍ਰਚਾਰਕ ਅਤੇ ਲੇਖਕ ਹੈ। ਉਸ ਨੇ ਵੀ ਆਪਣੇ ਜੀਵਨ ਪੰਧ ਦੌਰਾਨ ਜਿਥੇ ਸਟੇਜੀ ਪ੍ਰਚਾਰ ਨਾਲ ਸਿੱਖੀ ਦੀ ਸੇਵਾ ਕੀਤੀ ਹੈ, ਓਥੇ ਕਲਮ ਦੁਆਰਾ ਵੀ ਉਸ ਦਾ ਯੋਗਦਾਨ ਪ੍ਰਾਪਤੀਆਂ ਵਾਲਾ ਹੈ। ਗਿਆਨੀ ਸੰਤੋਖ ਸਿੰਘ ਦੀ ਤਰ੍ਹਾਂ ਹਰਭਜਨ ਸਿੰਘ ਵਕਤਾ ਵੀ ਸ਼ਹੀਦ ਸਿੱਖ ਮਿਸ਼ਨਰੀ ਕਾਲਜ ਦੀ ਹੀ ਉਪਜ ਹੈ ਅਤੇ ਓਥੋਂ ਦੇ ਹੋਣਹਾਰ ਵਿਦਿਆਰਥੀਆਂ ਵਿਚੋਂ ਇੱਕ ਹੈ। ਮੈਨੂੰ ਉਸ ਦਾ ਅਧਿਆਪਕ ਹੋਣ ਦਾ ਮਾਣ ਹਾਸਲ ਹੈ। ਹਰਭਜਨ ਸਿੰਘ ਮੇਰਾ ਵਿਦਿਆਰਥੀ ਹੋਣ ਦੇ ਨਾਲ ਨਾਲ ਇੱਕ ਚੰਗਾ ਮਿੱਤਰ ਅਤੇ ਸਲਾਹਕਾਰ ਵੀ ਹੈ। ਉਸ ਦੇ ਛੋਟੀ ਉਮਰੇ ਵੱਡੇ ਕਾਰਜ ਕਰਨ ਦੇ ਸਾਹਸ ਦੀ ਸ਼ਲਾਘਾ ਕਰਨੀ ਬਣਦੀ ਹੈ। ਮੈਂ ਉਸ ਤੋਂ ਇਹ ਆਸ ਕਰਦਾ ਹਾਂ ਕਿ ਉਹ ਗੁਰਮਤਿ ਦੇ ਪ੍ਰਚਾਰਕਾਂ ਨੂੰ ਪਾਠਕਾਂ ਸਾਹਮਣੇ ਲਿਆਉਣ ਦੇ ਜਿਸ ਰਾਹ ਤੇ ਤੁਰਿਆ ਹੈ, ਇਸ ਤੋਂ ਪਿੱਛੇ ਨਾ ਹਟ ਕੇ ਸਗੋਂ ਹੋਰ ਅਗਾਂਹ ਨਿਕਲਦਿਆਂ ਸ਼ਾਬਾਸ਼ ਦਾ ਹੱਕਦਾਰ ਜ਼ਰੂਰ ਬਣੇਗਾ।

ਸੁਖਦੇਵ ਸਿੰਘ (ਪ੍ਰੋ.)
ਸਕਾਲਰ
ਸਿੱਖ ਇਤਿਹਾਸ ਰੀਸਰਚ ਬੋਰਡ, ਸ੍ਰੀ ਅੰਮ੍ਰਿਤਸਰ

# ਦੋ ਸ਼ਬਦ

ਗੁਰਮਤਿ ਪ੍ਰਚਾਰ ਦੇ ਖੇਤਰ ਵਿਚ ਆਉਣਾ ਕੋਈ ਸੌਖਾ ਕੰਮ ਨਹੀਂ ਹੈ। ਇਸ ਮਾਰਗ ਤੇ ਚੱਲਦਿਆਂ ਕਈ ਕਿਸਮ ਦੀਆਂ ਔਕੜਾਂ/ਕਠਿਨਾਈਆਂ ਦਾ ਸਾਹਮਣਾ ਅਕਸਰ ਕਰਨਾ ਪੈਂਦਾ ਹੈ। ਜਿੱਥੇ ਇੱਕ ਪਾਸੇ ਆਪਣੇ ਪਰਵਾਰ ਤੋਂ ਦੂਰ ਰਹਿ ਕੇ ਪੰਥਕ ਜੁੰਮੇਵਾਰੀਆਂ ਦੇ ਨਾਲ ਨਾਲ ਘਰੇਲੂ/ਪਰਵਾਰਕ ਜੁੰਮੇਵਾਰੀਆਂ ਨੂੰ ਵੀ ਨਿਭਾਉਣਾ ਪੈਂਦਾ ਹੈ, ਓਥੇ ਘਰੋਂ ਬਾਹਰ ਰਹਿਣ ਸਮੇ ਆਉਂਦੀਆਂ ਮੁਸ਼ਕਲਾਂ ਨੂੰ ਵੀ ਆਪਣੇ ਪਿੰਡੇ ਤੇ ਝੱਲਣਾ ਪੈਂਦਾ ਹੈ। ਇਸ ਦੇ ਨਾਲ ਹੀ ਸੰਗਤਾਂ ਦੇ ਸ਼ੰਕੇ ਨਵਿਰਤ ਕਰਨ ਲਈ ਆਪਣੇ ਆਪ ਨੂੰ ਇਸ ਹਾਣ ਦਾ ਬਣਾਉਣਾ ਕਿ ਹਰੇਕ ਪ੍ਰਸ਼ਨ ਕਰਤਾ ਨੂੰ ਸ਼ੁੱਧ ਜਾਣਕਾਰੀ ਮਿਲ ਸਕੇ, ਇਹ ਵੀ ਕਿਸੇ ਚੁਣੌਤੀ ਤੋਂ ਘੱਟ ਨਹੀਂ ਹੈ। ਗਿਆਨੀ ਸੰਤੋਖ ਸਿੰਘ ਹੁਣੀ ਵੀ ਉਹਨਾਂ ਪ੍ਰਚਾਰਕਾਂ ਵਿੱਚੋਂ ਹੀ ਇੱਕ ਹਨ, ਜਿਨ੍ਹਾਂ ਤੇ ਉਪ੍ਰੋਕਤ ਸਾਰੀਆਂ ਗੱਲਾਂ ਇਨ ਬਿਨ ਢੁਕਦੀਆਂ ਹਨ। ਉਹਨਾਂ ਨੇ ਜਿੱਥੇ ਰਾਗੀ ਵਜੋਂ ਸੇਵਾ ਨਿਭਾਈ ਹੈ, ਓਥੇ ਪ੍ਰਚਾਰਕ ਦੇ ਤੌਰ ਤੇ ਵਿਚਰ ਕੇ ਵੀ ਦੂਰ ਦੂਰ ਤਕ ਧਰਤੀ ਗਾਹੀ ਹੈ। ਸ੍ਰੀ ਅਕਾਲ ਤਖ਼ਤ ਸਾਹਿਬ ਜੀ ਵਲੋਂ ਪ੍ਰਵਾਨਤ ਰਹਿਤ ਮਰਯਾਦਾ ਨੂੰ ਸਮਰਪਤ ਰਹਿੰਦਿਆਂ ਸਦਾ ਸੰਗਤਾਂ ਦੇ ਮਨ ਵਿਚ ਆਏ ਸਵਾਲਾਂ ਦੇ ਉਤਰ ਬੜੇ ਭਾਵਪੂਰਤ ਢੰਗ ਨਾਲ ਦਿੱਤੇ ਹਨ। ਇਸ ਗੱਲ ਦੀ ਤਾਜ਼ਾ ਉਦਾਹਰਨ ਉਹਨਾਂ ਵੱਲੋਂ ਸਾਡੇ ਕੋਲ ਡੇਰਾ ਬਾਬਾ ਨਾਨਕ ਵਿਖੇ ਗੁਰੂ ਨਾਨਕ ਗੁਰਮਤਿ ਸਿਖਲਾਈ ਵਿਦਿਆਲੇ ਦੇ ਵਿਦਿਆਰਥੀਆਂ ਦੇ ਰੂਬਰੂ ਹੋਣ ਸਮੇ ਵਿਦਿਆਰਥੀਆਂ ਵੱਲੋਂ ਕੀਤੇ ਗਏ ਸਵਾਲਾਂ ਦੇ ਜਵਾਬ ਬੜੇ ਹੀ ਸਾਦੇ ਪਰ ਸਾਰਥਕ ਰੂਪ ਵਿਚ ਦੇਣ ਦੀ ਦਿੱਤੀ ਜਾ ਸਕਦੀ ਹੈ।

ਗਿਆਨੀ ਸੰਤੋਖ ਸਿੰਘ ਦੇ ਪੰਜਾਬੀ ਸਾਹਿਤ ਖੇਤਰ ਵਿਚ ਪਾਏ ਨਿੱਗਰ ਯੋਗਦਾਨ ਬਾਰੇ ਵੀ ਕਿਸੇ ਤਰ੍ਹਾਂ ਦਾ ਕੋਈ ਲੁਕਾ ਨਹੀਂ ਹੈ। ਉਹਨਾਂ ਦੀਆਂ ਬਹੁਤੀਆਂ ਲਿਖਤਾਂ ਵੀ ਗੁਰਮਤਿ ਜਾਂ ਪੰਥ ਨਾਲ ਸਿੱਧਾ ਸੰਬੰਧ ਰੱਖਦੀਆਂ ਹਨ। ਗੱਲ ਕੀ, ਉਹਨਾਂ ਦੀ ਸਮੁੱਚੀ ਸ਼ਖ਼ਸੀਅਤ ਗੁਰਮਤਿ ਦੇ ਰੰਗ ਵਿਚ ਰੰਗੀ ਹੋਈ ਕਹੀ ਜਾ ਸਕਦੀ ਹੈ।

ਗਿਆਨੀ ਜੀ ਬਾਰੇ ਹਥਲੀ ਪੁਸਤਕ ਦਾ ਵਿਚਾਰ ਕੋਈ ਅਚਾਨਕ ਲਿਆ ਫ਼ੈਸਲਾ ਨਹੀਂ ਹੈ, ਸਗੋਂ ਇਹ ਤਾਂ ਮੇਰੇ ਮਨ ਦੀ ਉਸ ਤਮੰਨਾ ਦਾ ਪ੍ਰਗਟਾਵਾ ਹੈ ਜੋ ਮੇਰੇ ਮਨ ਅੰਦਰ ਚਿਰਾਂ ਤੋਂ ਸੀ ਕਿ ਗੁਰਮਤਿ ਦੇ ਪ੍ਰਚਾਰਕਾਂ ਬਾਰੇ ਵੀ ਲਿਖਿਆ ਜਾਵੇ। ਪੰਜਾਬੀ ਦੇ ਸਿਰਮੌਰ ਅਖ਼ਬਾਰ 'ਅਜੀਤ' ਵਿਚ ਲਿਖਦਿਆਂ ਲਿਖਦਿਆਂ ਕੁਝ ਇੱਕ ਪ੍ਰਚਾਰਕਾਂ ਦੇ ਫ਼ੀਚਰ ਵੀ 'ਧਰਮ ਤੇ ਵਿਰਸਾ' ਮੈਗਜ਼ੀਨ ਵਿਚ ਲਗਾਏ ਸਨ। ਪੰਜਾਬੀ ਸੁਖਨ ਦੇ ਮਾਧਿਅਮ ਦੁਆਰਾ ਗਿਆਨੀ ਸੰਤੋਖ ਸਿੰਘ ਜੀ ਨਾਲ ਪਈ ਸਾਂਝ ਕਾਰਨ ਉਹਨਾਂ ਦੇ ਪੰਜਾਬ ਆਉਣ ਤੇ ਉਹਨਾਂ ਦਾ ਵੀ 'ਅਜੀਤ' ਲਈ ਫ਼ੀਚਰ ਲਿਖਿਆ। ਏਥੋਂ ਹੀ ਇਸ ਪੁਸਤਕ ਦੀ ਸ਼ੁਰੂਆਤ ਹੋਈ ਅਤੇ ਅੱਜ ਇਹ ਤਿਆਰ ਹੋ ਕੇ ਤੁਹਾਡੇ ਹੱਥਾਂ ਵਿਚ ਹੈ। ਬੇਸ਼ੱਕ ਇਹ ਸਾਰੀ ਕਿਤਾਬ ਮੇਰੇ ਇਕੱਲੇ ਵਲੋਂ ਨਹੀਂ ਹੈ ਅਤੇ ਇਸ ਵਿਚ ਸਤਿਕਾਰਯੋਗ ਹੋਰਨਾਂ ਲੇਖਕ ਸਾਹਿਬਾਨ ਨੇ ਵੀ ਗਿਆਨੀ ਜੀ ਬਾਰੇ ਆਪਣੇ ਅਨੁਭਵ ਲਿਖੇ ਹਨ। ਇਸ ਦਾ ਕਾਰਨ ਇਹ ਸੀ ਕਿ ਗਿਆਨੀ ਜੀ ਹੁਣਾਂ ਦੇ ਵਿਚਰਨ ਦਾ ਅਤੇ ਉਹਨਾਂ ਦੀਆਂ ਸਾਂਝਾਂ ਦਾ ਦਾਇਰਾ ਬੜਾ ਵਿਸ਼ਾਲ ਹੈ, ਜਿਸ ਕਰਕੇ ਮੈਂ ਚਾਹੁੰਦਾ ਸੀ ਕਿ ਮੇਰੇ ਤੋਂ ਜ਼ਿਆਦਾ ਜਾਨਣ ਵਾਲੇ ਪੁਰਸ਼ ਉਹਨਾਂ ਬਾਰੇ ਜ਼ਿਆਦਾ ਵਧੀਆ ਢੰਗ ਨਾਲ ਜਾਣਕਾਰੀ ਪਾਠਕਾਂ ਤਕ ਪਹੁੰਚਾ ਸਕਦੇ ਹਨ। ਉਹਨਾਂ ਦੀ ਸ਼ਖ਼ਸੀਅਤ ਬਾਰੇ ਮੁਕੰਮਲ ਜਾਣਕਾਰੀ ਦੇ ਨਜ਼ਰੀਏ ਤੋਂ ਇਸ ਪੁਸਤਕ ਨੂੰ ਦੋ ਭਾਗਾਂ ਵਿਚ ਵੰਡਿਆ ਗਿਆ ਹੈ। ਪਹਿਲਾ ਭਾਗ ਮੇਰੇ ਆਪਣੇ ਵੱਲੋਂ ਹੈ ਅਤੇ ਦੂਸਰਾ ਭਾਗ ਗਿਆਨੀ ਜੀ ਨੂੰ ਨੇੜਿਉਂ ਜਾਨਣ ਵਾਲੀਆਂ ਹੋਰਨਾਂ ਹਸਤੀਆਂ ਵਲੋਂ।

ਅੰਤ ਵਿਚ ਮੈਂ ਇਸ ਪੁਸਤਕ ਦੀ ਤਿਆਰੀ ਵਿਚ ਯੋਗਦਾਨ ਪਾਉਣ ਵਾਲੇ ਸਾਰੇ ਹੀ ਲੇਖਕ ਸਾਹਿਬਾਨ ਦਾ ਦਿਲੋਂ ਧੰਨਵਾਦ ਕਰਦਾ ਹਾਂ, ਜਿਨ੍ਹਾਂ ਨੇ ਗਿਆਨੀ ਜੀ ਬਾਰੇ ਆਪਣੇ ਵਿਚਾਰ ਲਿਖ ਕੇ ਇਸ ਪੁਸਤਕ ਨੂੰ ਮੁੱਲਵਾਨ ਬਣਾ ਦਿੱਤਾ ਹੈ। ਆਸ ਕਰਦਾ ਹਾਂ ਕਿ ਮੇਰੇ ਵਲੋਂ ਕੀਤੇ ਗਏ ਇਸ ਛੋਟੇ ਜਿਹੇ ਯਤਨ ਨੂੰ ਸੁਹਿਰਦ ਪਾਠਕ ਵਰਗ ਜਰੂਰ ਪ੍ਰਵਾਨ ਕਰੇਗਾ। ਪੁਸਤਕ ਬਾਰੇ ਤੁਹਾਡੇ ਸੁਝਾ ਸਦਾ ਸਿਰ ਮੱਥੇ ਰਹਿਣਗੇ।

**ਹਰਭਜਨ ਸਿੰਘ ਵਕਤਾ**

# ਜਨਮ, ਬਚਪਨ ਅਤੇ ਮੁਢਲੀ ਸਿੱਖਿਆ

ਗਿਆਨੀ ਸੰਤੋਖ ਸਿੰਘ ਦਾ ਜਨਮ ੧੧ ਜੁਲਾਈ ੧੯੪੩ ਈਸਵੀ ਨੂੰ ਉਹਨਾ ਦੇ ਨਾਨਕੇ ਪਿੰਡ, ਉਦੋਕੇ ਵਿਚ ਹੋਇਆ। ਉਹਨਾ ਦੀ ਮਾਤਾ ਦਾ ਨਾਂ ਜਸਵੰਤ ਕੌਰ ਅਤੇ ਪਿਤਾ ਦਾ ਨਾਂ ਹੈ ਭਾਈ ਗਿਆਨ ਸਿੰਘ । ਉਹਨਾ ਦਾ ਜੱਦੀ ਪਿੰਡ ਏ ਸੁਰੋ ਪੱਡਾ, ਜੋ ਜਿਲ੍ਹਾ ਅੰਮ੍ਰਿਤਸਰ ਦੇ ਕਸਬਾ ਮਹਿਤਾ ਚੌਂਕ ਤੋਂ ਚਾਰ ਕਿਲੋਮੀਟਰ ਦੀ ਵਿੱਥ ਤੇ, ਅੰਮ੍ਰਿਤਸਰ ਵਾਲ਼ੇ ਪਾਸੇ ਵਸਿਆ ਹੋਇਆ ਹੈ। ਗਿਆਨੀ ਜੀ ਦੇ ਪਿਤਾ ਹੁਰੀਂ ਤਿੰਨ ਭਰਾ ਭਾਈ ਗਿਆਨ ਸਿੰਘ, ਸ: ਬਚਨ ਸਿੰਘ, ਗਿਆਨੀ ਕੁੰਦਨ ਸਿੰਘ ਅਤੇ ਇਕ ਭੈਣ ਚਰਨ ਕੌਰ ਜੀ ਸਨ/ਹਨ। ਗਿਆਨੀ ਜੀ ਦਾ ਬਚਪਨ ਆਪਣੀ ਦਾਦੀ ਮਾਤਾ ਇੰਦਰ ਕੌਰ ਜੀ ਗੋਦ ਵਿਚ ਖੇਡਦਿਆਂ ਬੀਤਿਆ। ਪਿੰਡ ਦੇ ਖੁੱਲ੍ਹੇ ਡੁੱਲ੍ਹੇ ਮਾਹੌਲ ਵਿਚ ਹਾਣੀਆਂ ਨਾਲ ਖੇਡਣ ਕੁੱਦਣ ਦਾ ਅਨੰਦ ਗਿਆਨੀ ਜੀ ਨੇ ਖੂਬ ਮਾਣਿਆ। ਘਰੇਲੂ ਵਾਤਾਵਰਨ ਦਾਰਮਿਕ ਸੀ ਅਤੇ ਘਰ ਵਿਚਲੇ ਇਸ ਧਾਰਮਿਕ ਮਾਹੌਲ ਦੀ ਰੰਗਤ ਆਪ ਤੇ ਬਚਪਨ ਤੋਂ ਹੀ ਚੜ੍ਹਨ ਲੱਗ ਪਈ ਸੀ। ਗਿਆਨੀ ਸੰਤੋਖ ਸਿੰਘ ਦੇ ਪਿਤਾ ਭਾਈ ਗਿਆਨ ਸਿੰਘ ਗੁਰਮਤਿ ਦੀ ਚੰਗੀ ਤਰਾਂ ਸੂਝ ਰੱਖਦੇ ਸਨ ਅਤੇ ਗੁਰਬਾਣੀ ਦੇ ਮਹਾਨ ਗਿਆਤਾ ਵੀ ਸਨ। ਭਾਈ ਗਿਆਨ ਸਿੰਘ ਜੀ ਨੇ ਆਪਣੀ ਇਸ ਗੁਰਮਤਿ ਦੀ ਜਾਣਕਾਰੀ ਸਦਕਾ ਹੀ ਸ੍ਰੀ ਅਕਾਲ ਤਖ਼ਤ ਸਾਹਿਬ ਜੀ ਦੇ ਮੁਖ ਗ੍ਰੰਥੀ ਤੱਕ ਦਾ ਸਫ਼ਰ ਤਹਿ ਕੀਤਾ ਸੀ।

ਗਿਆਨੀ ਸੰਤੋਖ ਸਿੰਘ ਹੁਣਾਂ ਨੂੰ ਬੇਸ਼ੱਕ ਮੁਢਲੇ ਦੌਰ ਵਿਚ ਸਕੂਲੀ ਸਿੱਖਿਆ ਪ੍ਰਾਪਤ ਕਰਨ ਦਾ ਮੌਕਾ ਤਾਂ ਨਹੀਂ ਮਿਲਿਆ ਪਰ ਉਹਨਾਂ ਨੇ ਆਪਣੇ ਪਿਤਾ ਭਾਈ ਗਿਆਨ ਸਿੰਘ ਜੀ ਪਾਸੋਂ ਗੁਰਮੁਖੀ ਵਿਚ ਪ੍ਰਪੱਕਤਾ ਹਾਸਲ ਕਰ ਲਈ। ਪਿਤਾ ਜੀ ਕਿਉਂਕਿ ਗੁਰਬਾਣੀ ਦੇ ਗਿਆਤਾ ਸਨ, ਇਸ ਲਈ ਗਿਆਨੀ ਜੀ ਹੁਰਾਂ ਤੇ ਉਹਨਾਂ ਦਾ ਪ੍ਰਭਾਵ ਪੈਣਾ ਕੁਦਰਤੀ ਸੀ। ਗਿਆਨੀ ਜੀ ਦੇ ਪਿਤਾ ਭਾਈ ਗਿਆਨ ਸਿੰਘ ਉਹਨਾਂ ਨੂੰ ਜਿੱਥੇ ਗੁਰਮੁਖੀ ਸਿਖਾਉਂਦੇ ਰਹੇ, ਓਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦੀ ਸੰਥਿਆ ਵੀ ਨਿਰੰਤਰ ਕਰਾਉਂਦੇ ਰਹੇ। ਗੁਰਬਾਣੀ ਦੀ ਸੰਥਿਆ ਦੌਰਾਨ ਗਿਆਨੀ ਜੀ ਨੇ ਆਪਣੇ ਪਿਤਾ ਜੀ ਤੋਂ ਗੁਰਬਾਣੀ ਦੇ ਗੁੱਝੇ ਭੇਦਾਂ ਨੂੰ ਸਮਝਿਆ, ਜਿਸ ਕਾਰਨ ਆਪ ਛੋਟੀ ਉਮਰ ਵਿਚ ਹੀ ਗੁਰਬਾਣੀ ਦਾ ਸ਼ੁੱਧ ਪਾਠ ਕਰਨ ਲੱਗ ਪਏ। ਉਹਨਾਂ ਦੇ ਬਚਪਨ ਸਮੇ ਪਿਤਾ ਜੀ ਤੋਂ ਗ੍ਰਹਿਣ ਕੀਤੀ ਗਈ ਗੁਰਮੁਖੀ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦੀ ਜਾਣਕਾਰੀ ਨਾਲ ਹੀ ਉਹਨਾਂ ਦੀ ਸਿੱਖਿਆ ਦਾ ਮੁੱਢ ਬੱਝਦਾ ਹੈ।

ਇਸ ਵਿਚ ਦੋ ਰਾਵਾਂ ਨਹੀਂ ਹਨ ਕਿ ਜਿਸ ਮੁਕਾਮ ਤੇ ਅੱਜ ਗਿਆਨੀ ਸੰਤੋਖ ਸਿੰਘ ਜੀ ਹਨ, ਉਸ ਤੋਂ ਨਿਰਸੰਦੇਹ ਇਹ ਕਿਆਸ ਕੀਤਾ ਜਾ ਸਕਦਾ ਹੈ ਕਿ ਪਿਤਾ ਜੀ ਪਾਸੋਂ ਲਈ ਮੁੱਢਲੀ ਸਿਖਿਆ ਅੱਜ ਦੀਆਂ ਪ੍ਰਾਪਤ ਕੀਤੀਆਂ ਜਾਂਦੀਆਂ ਕਾਗਜ਼ੀ ਡਿਗਰੀਆਂ ਤੋਂ ਕਈ ਦਰਜੇ ਉਚੇਰੀ ਹੈ। ਉਹਨਾਂ ਦੇ ਗਿਆਨ ਦਾ ਭੰਡਾਰ ਬੜਾ ਵਿਸ਼ਾਲ ਹੈ। ਗਿਆਨੀ ਜੀ ਆਪਣੀ ਸਮੁੱਚੀ ਤਾਲੀਮ ਦੇ ਬੀਜ ਆਪਣੇ ਪਿਤਾ ਜੀ ਪਾਸੋਂ ਪ੍ਰਾਪਤ ਕੀਤੀ ਗਈ ਮੁੱਢਲੀ ਪੜ੍ਹਾਈ ਵਿਚੋਂ ਹੀ ਨਿਹਾਰਦੇ ਹਨ।

# ਗੁਰਮਤਿ ਦੀ ਉਚ ਤਾਲੀਮ ਹਾਸਲ ਕਰਨੀ

ਜਿਸ ਤਰ੍ਹਾਂ ਗਿਆਨੀ ਸੰਤੋਖ ਸਿੰਘ ਜੀ ਦੀ ਮੁਢਲੀ ਸਿੱਖਿਆ ਦਾ ਜ਼ਿਕਰ ਆਰੰਭ ਵਿਚ ਕੀਤਾ ਜਾ ਚੁੱਕਾ ਹੈ ਕਿ ਉਹਨਾਂ ਨੇ ਮੁਢਲੀ ਤਾਲੀਮ ਆਪਣੇ ਪਿਤਾ ਜੀ ਪਾਸੋਂ ਪ੍ਰਾਪਤ ਕੀਤੀ। ਏਸੇ ਤਰ੍ਹਾਂ ਹੀ ਉਹਨਾਂ ਦੀ ਉਚ ਤਾਲੀਮ ਵੀ ਆਪਣੇ ਪਿਤਾ ਜੀ ਵਲੋਂ ਕਰਵਾਈ ਗਈ ਮੁਢਲੀ ਪੜ੍ਹਾਈ ਨਾਲ ਹੀ ਸਿੱਧਾ ਸੰਬੰਧ ਰੱਖਦੀ ਹੈ। ਪਿਤਾ ਜੀ ਵਲੋਂ ਗੁਰਬਾਣੀ ਦੀ ਕਰਵਾਈ ਗਈ ਪੜ੍ਹਾਈ ਅਤੇ ਉਹਨਾਂ ਦੀ ਗੁਰਮਤਿ ਪ੍ਰਚਾਰ ਖੇਤਰ ਵਿਚ ਵਾਕਫ਼ੀਅਤ ਦਾ ਨਤੀਜਾ ਇਹ ਨਿਕਲਿਆ ਕਿ ਗਿਆਨੀ ਜੀ ੧੯੫੮ ਈਸਵੀ ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਸਰਪ੍ਰਸਤੀ ਹੇਠ ਚੱਲਦੀ, ਪੰਥ ਦੀ ਮਹਾਨ ਸਿੱਖ ਸੰਸਥਾ ਸ਼ਹੀਦ ਸਿੱਖ ਮਿਸ਼ਨਰੀ ਕਾਲਜ, ਸ੍ਰੀ ਅੰਮ੍ਰਿਤਸਰ ਵਿਚ ਆਣ ਦਾਖਲ ਹੋਏ। ਇਹ ਸਿੱਖ ਧਰਮ ਦੀ ਉਹ ਮਹਾਨ ਸਿੱਖ ਸੰਸਥਾ, ਹੈ ਜੋ ਨਨਕਾਣਾ ਸਾਹਿਬ ਦੇ ਸਾਕੇ ਦੌਰਾਨ ਸ਼ਹੀਦ ਹੋਏ ਸਿੰਘਾਂ ਦੀ ਯਾਦ ਵਿਚ ਖੋਲ੍ਹੀ ਗਈ ਸੀ। ਇਸ ਨੂੰ ਖੋਲ੍ਹਣ ਦਾ ਮਕਸਦ ਕੇਵਲ ਇਹ ਸੀ ਕਿ ਪੰਥ ਵਿਚ ਚੰਗੇ ਸਿੱਖ ਮਿਸ਼ਨਰੀ ਅਤੇ ਕੀਰਤਨੀਏ ਪੈਦਾ ਕੀਤੇ ਜਾਣ ਜੋ ਲੋਕਾਂ ਨੂੰ ਗੁਰਮਤਿ ਦੀ ਸੋਝੀ ਦੇਣ ਅਤੇ ਗੁਰਦੁਆਰਿਆਂ ਦੀ ਮਹਾਨਤਾ ਬਾਰੇ ਸੁਚੇਤ ਕਰਨ ਤਾਂ ਕਿ ਅਜਿਹੇ ਹਾਲਾਤ ਫਿਰ ਤੋਂ ਪੈਦਾ ਨਾ ਹੋ ਸਕਣ। ਇਹ ਸੰਸਥਾ ਆਪਣੇ ਇਸ ਮਿਸ਼ਨ ਵਿਚ ਪੂਰੀ ਤਰ੍ਹਾਂ ਕਾਮਯਾਬ ਹੋਈ ਅਤੇ ਇਸ ਨੇ ਕੌਮ ਨੂੰ ਕਈ ਵੱਡੇ ਵਿਦਵਾਨ ਪ੍ਰਚਾਰਕ ਅਤੇ ਰਾਗੀ ਪੈਦਾ ਕਰਕੇ ਦਿੱਤੇ। ਏਥੋਂ ਸਿੱਖਿਅਤ ਹੋਏ ਸਿੱਖ ਵਿਦਵਾਨਾਂ, ਪ੍ਰਚਾਰਕਾਂ, ਕਥਾਕਾਰਾਂ, ਰਾਗੀਆਂ, ਤਬਲਾ ਵਾਦਕਾਂ ਦੀ ਲੜੀ ਬਹੁਤ ਲੰਬੀ ਹੈ, ਜੋ ਏਥੇ ਸਾਰੀ ਨਹੀਂ ਲਿਖੀ ਜਾ ਸਕਦੀ।

ਗਿਆਨੀ ਜੀ ਦਾ ਕੌਮ ਦੀ ਇਸ ਮਹਾਨ ਸੰਸਥਾ ਵਿਚ ਦਾਖਲਾ ਉਹਨਾਂ ਦੇ ਪਿਤਾ ਜੀ ਦੀ ਮਰਜੀ, ਰਸੂਖ਼ ਅਤੇ ਉਦਮ ਨਾਲ ਹੋਇਆ ਸੀ। ਏਥੇ ਉਹਨਾਂ ਦੀ ਸਿੱਖਿਆ ਗੁਰਮਤਿ ਸੰਗੀਤ ਨਾਲ ਸੰਬੰਧਤ ਸੀ। ਉਸ ਸਮੇ ਸ਼ਹੀਦ ਸਿੱਖ ਮਿਸ਼ਨਰੀ ਕਾਲਜ ਵਿਚ ਤਿੰਨ ਕਲਾਸਾਂ ਲੱਗਦੀਆਂ ਸਨ। ਪ੍ਰਚਾਰਕ, ਰਾਗੀ ਅਤੇ ਤਬਲਾ ਵਾਦਕ ਦੀ ਟ੍ਰੇਨਿੰਗ ਵੱਖੋ-ਵੱਖਰੀ ਸੀ। (ਇਹ ਟ੍ਰੇਨਿੰਗ ਅੱਜ ਵੀ ਏਸੇ ਤਰ੍ਹਾਂ ਹੀ ਦਿੱਤੀ ਜਾਂਦੀ ਹੈ)। ਭਾਵੇਂ ਕਿ ਗਿਆਨੀ ਜੀ ਹੁਰਾਂ ਦਾ ਝੁਕਾ ਪ੍ਰਚਾਰਕ ਸ਼੍ਰੇਣੀ ਵੱਲ ਸੀ ਪਰ ਪਿਤਾ ਜੀ ਦੀ ਖ਼ੁਸ਼ੀ ਉਹਨਾਂ ਨੂੰ ਗੁਰੂ ਘਰ ਦਾ ਕੀਰਤਨੀਆ ਵੇਖਣ ਵਿਚ ਸੀ। ਗਿਆਨੀ ਜੀ ਨੇ ਆਪਣੇ ਪਿਤਾ ਦੀ ਇੱਛਾ ਤੇ ਫੁੱਲ ਚੜ੍ਹਾਉਂਦਿਆਂ ਹੋਇਆਂ, ਰਾਗੀ ਬਣਨ ਦੀ ਸਿੱਖਿਆ ਲੈਣੀ ਸ਼ੁਰੂ ਕਰ ਦਿਤੀ। ਇਹ ਸਿੱਖਿਆ ਆਪ ਨੇ ਸੰਗੀਤ ਅਧਿਆਪਕ ਪ੍ਰੋ. ਰਾਜਿੰਦਰ ਸਿੰਘ ਹੁਰਾਂ ਤੋਂ ਪ੍ਰਾਪਤ ਕੀਤੀ। ਗਿਆਨੀ ਜੀ ਸ਼ਹੀਦ ਸਿੱਖ ਮਿਸ਼ਨਰੀ ਕਾਲਜ ਵਿਚ ਪੜ੍ਹਦਿਆਂ ਕਾਲਜ ਦੇ ਪ੍ਰਿੰਸੀਪਲ ਗੁਰਬਾਣੀ ਦੇ ਮਹਾਨ ਵਿਆਖਿਆਕਾਰ, ਪ੍ਰੋ. ਸਾਹਿਬ ਸਿੰਘ ਜੀ ਤੋਂ ਬੇਹੱਦ ਪ੍ਰਭਾਵਤ ਹੋਏ। ਸੰਗੀਤ ਦੀ ਸਿੱਖਿਆ ਪ੍ਰਾਪਤੀ ਦੇ ਨਾਲ ਨਾਲ ਵਿਦਿਆਰਥੀਆਂ ਨੂੰ ਗੁਰਮਤਿ ਦੀ ਜਾਣਕਾਰੀ ਅਤੇ ਸਿੱਖ ਰਹਿਤ ਮਰਯਾਦਾ ਦੀ ਪੜ੍ਹਾਈ, ਪ੍ਰਿੰਸੀਪਲ ਸਾਹਿਬ ਸਿੰਘ ਜੀ ਵਲੋਂ ਕਰਵਾਈ ਜਾਂਦੀ ਸੀ। ਇਸ ਸਮੇ ਆਪ ਦੇ ਜੀਵਨ ਤੇ ਉਹਨਾਂ ਦਾ ਪ੍ਰਭਾਵ ਪੈਣਾ ਕੁਦਰਤੀ ਸੀ। ਇਸ ਦਾ ਨਤੀਜਾ ਇਹ ਨਿਕਲਿਆ ਕਿ ਆਪ ਨੇ ਪਿਛੋਂ ਰਾਗੀ ਵਜੋਂ ਕੀਤੀ ਜਾਂਦੀ ਸੇਵਾ ਨੂੰ ਛੱਡ ਕੇ ਪ੍ਰਚਾਰਕ ਵਜੋਂ ਵਿਚਰਨਾ ਆਰੰਭ ਕਰ ਦਿੱਤਾ।

ਸ਼ਹੀਦ ਸਿੱਖ ਮਿਸ਼ਨਰੀ ਕਾਲਜ ਤੋਂ ਪੜ੍ਹਾਈ ਮੁਕੰਮਲ ਕਰ ਕੇ ਜਦੋਂ ਆਪ ਰਾਗੀ ਵਜੋਂ ਸਰਵਿਸ ਵਿਚ ਆ ਗਏ ਤਾਂ ਏਸੇ ਸਮੇ ਹੀ ਆਪ ਨੇ ਵਿਦਵਾਨੀ ਦੀ ਪ੍ਰੀਖਿਆ ਪਾਸ ਕੀਤੀ। ਵਿਦਵਾਨ ਕਰਨ ਤੋਂ ਬਾਅਦ ੧੯੬੬ ਈਸਵੀ ਵਿਚ

ਆਪ ਨੇ ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ ਤੋਂ ਗਿਆਨੀ ਦਾ ਕੋਰਸ ਵੀ ਕਰ ਲਿਆ। ਏਸੇ ਕਰਕੇ ਹੀ ਆਪ ਦੇ ਨਾਮ ਨਾਲ 'ਗਿਆਨੀ' ਸ਼ਬਦ ਜੁੜਦਾ ਹੈ।

ਇਸ ਦੇ ਨਾਲ ਨਾਲ ਹੀ ਗਿਆਨੀ ਜੀ ਦੀ ਸਿੱਖਿਆ ਪ੍ਰਾਪਤੀ ਦਾ ਹਿੱਸਾ ਉਹ ਹਰ ਚੰਗਾ ਸਾਹਿਤ ਵੀ ਰਿਹਾ ਹੈ ਜੋ ਉਹਨਾਂ ਨੇ ਸ਼ਹੀਦ ਸਿੱਖ ਮਿਸ਼ਨਰੀ ਕਾਲਜ ਵਿਖੇ ਦਾਖਲੇ ਸਮੇ ਤੋਂ ਲੈ ਕੇ ਹੁਣ ਤੱਕ ਪੜ੍ਹਿਆ ਹੈ। ਅੱਖਰਾਂ/ਸ਼ਬਦਾਂ ਦੀ ਮਹਾਨਤਾ ਨੂੰ ਬਾਖੂਬੀ ਸਮਝਣ ਵਾਲੇ ਗਿਆਨੀ ਸੰਤੋਖ ਸਿੰਘ ਨੇ ਚੰਗੀਆਂ ਕਿਤਾਬਾਂ ਨੂੰ ਨਿਰੰਤਰ ਪੜ੍ਹਦਿਆਂ ਆਪਣੇ ਗਿਆਨ ਵਿਚ ਵਾਧਾ ਕੀਤਾ ਹੈ ਜੋ ਉਹਨਾਂ ਦੇ ਗਿਆਨ ਦੇ ਭੰਡਾਰ ਨੂੰ ਵਿਸ਼ਾਲ ਬਣਾਉਣ ਵਿਚ ਸਹਾਇਕ ਸਾਬਤ ਹੁੰਦਾ ਹੈ।

# ਰਾਗੀ ਦੇ ਰੂਪ ਵਿਚ

ਗਿਆਨੀ ਸੰਤੋਖ ਸਿੰਘ ਨੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਿਚ ਰਾਗੀ ਵਜੋਂ ਸੇਵਾ ਕਰਦਿਆਂ ਅਨੇਕਾਂ ਥਾਵਾਂ ਤੇ ਜਾ ਕੇ ਸੰਗਤਾਂ ਨੂੰ ਗੁਰਬਾਣੀ ਕੀਰਤਨ ਦੁਆਰਾ ਅਨੰਦਤ ਕੀਤਾ ਹੈ। ਆਪ ਜੀ ਨੇ ੧੯੬੦ ਈਸਵੀ ਤੋਂ ਲੈ ਕੇ ੧੯੬੭ ਈਸਵੀ ਤੱਕ ਇਹ ਕੀਰਤਨ ਦੀ ਅਹਿਮ ਸੇਵਾ ਨਿਭਾਈ। ਭਾਵੇਂ ਇਸ ਸਮੇ ਦੌਰਾਨ ਕੁਝ ਕੁ ਸਮਾ ਗਿਆਨੀ ਜੀ ਨੇ ਪੰਥਕ ਹਸਤੀਆਂ ਨਾਲ ਵੀ ਜ਼ੁੰਮੇਵਾਰੀ ਭਰਪੂਰ ਸੇਵਾਵਾਂ ਦਿੱਤੀਆਂ ਪਰ ਇਸ ਸੱਤ ਸਾਲ ਦੇ ਅਰਸੇ ਦੌਰਾਨ ਆਪ ਇੱਕ ਨਿਪੁੰਨ ਰਾਗੀ ਵਜੋਂ ਵਿਚਰੇ। ਬੇਸ਼ੱਕ ਗਿਆਨੀ ਜੀ ੧੯੬੭ ਤੋਂ ਬਾਅਦ ਵੀ ਸਮੇ ਸਮੇ ਕੀਰਤਨ ਸੇਵਾ ਨਿਭਾਉਂਦੇ ਰਹੇ ਪਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਿਚ ਉਹਨਾਂ ਨੇ ਇਹ ਸੇਵਾ ੧੯੬੭ ਤੱਕ ਨਿਭਾਈ ਤੇ ਫਿਰ ਗੁਰਮਤਿ ਪ੍ਰਚਾਰਕ ਬਣ ਗਏ।

ਸ਼ਹੀਦ ਸਿੱਖ ਮਿਸ਼ਨਰੀ ਕਾਲਜ, ਸ੍ਰੀ ਅੰਮ੍ਰਿਤਸਰ ਤੋਂ ਕੀਰਤਨ ਦੀ ਮੁਕੰਮਲ ਤਾਲੀਮ ਪ੍ਰਾਪਤ ਕਰਨ ਤੋਂ ਪਿੱਛੋਂ ਗਿਆਨੀ ਜੀ ਨੇ ੧੮ ਦਸੰਬਰ ੧੯੬੦ ਈਸਵੀ ਵਾਲ਼ੇ ਦਿਨ ਤੋਂ ਕੀਰਤਨ ਦੀ ਸੇਵਾ ਆਰੰਭ ਕੀਤੀ। ਰਾਗੀ ਵਜੋਂ ਆਪ ਜੀ ਦਾ ਸਭ ਤੋਂ ਪਹਿਲਾ ਸੇਵਾ ਸਥਾਨ ਇਤਿਹਾਸਕ ਗੁਰਦੁਆਰਾ ਸ੍ਰੀ ਪਿੱਪਲੀ ਸਾਹਿਬ, ਸ੍ਰੀ ਅੰਮ੍ਰਿਤਸਰ ਸੀ। ਇਹ ਸੇਵਾ ਉਹਨਾਂ ਨੂੰ ਆਰਜੀ ਤੌਰ ਤੇ ਮਿਲੀ ਸੀ। ਮਈ ੧੯੬੧ ਈਸਵੀ ਵਿਚ ਗੁਰਦੁਆਰਾ ਸ੍ਰੀ ਪਿੱਪਲੀ ਸਾਹਿਬ ਤੋਂ ਸੇਵਾ ਤਿਆਗ ਕੇ ਆਪ ਧਰਮ ਪ੍ਰਚਾਰ ਕਮੇਟੀ (ਸ਼੍ਰੋਮਣੀ ਗੁ. ਪ੍ਰ. ਕਮੇਟੀ) ਵਿਚ ਬਤੌਰ ਰਾਗੀ ਭਰਤੀ ਹੋ ਗਏ। ਧਰਮ ਪ੍ਰਚਾਰ ਕਮੇਟੀ ਤੋਂ ਅਸਤੀਫਾ ਦੇ ਕੇ ਨਵੰਬਰ ੧੯੬੧ ਈਸਵੀ ਵਿਚ ਆਪ ਨੇ ਸ੍ਰੀ ਦਰਬਾਰ ਸਾਹਿਬ ਤਰਨਤਾਰਨ ਵਿਖੇ ਸੇਵਾ ਸ਼ੁਰੂ ਕਰ ਦਿਤੀ। ਅਪ੍ਰੈਲ ੧੯੬੨ ਈਸਵੀ ਵਿਚ ਗਿਆਨੀ ਜੀ ਦੀ ਬਦਲੀ, ਸ੍ਰੀ ਦਰਬਾਰ ਸਾਹਿਬ ਤਰਨਤਾਰਨ ਤੋਂ ਗੁਰਦੁਆਰਾ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀਂਦ (ਹਰਿਆਣਾ) ਵਿਖੇ ਹੋ ਗਈ ਅਤੇ ਏਥੋਂ ਮਈ ੧੯੬੪ ਈਸਵੀ ਵਿਚ ਆਪ ਗੁਰਦੁਆਰਾ ਸ੍ਰੀ ਦੂਖ ਨਿਵਾਰਨ ਸਾਹਿਬ ਪਟਿਆਲਾ ਵਿਚ ਰਾਗੀ ਆਣ ਲੱਗੇ। ਢਾਈ ਸਾਲ ਦੇ ਕਰੀਬ ਗਿਆਨੀ ਜੀ ਨੇ ਏਥੇ ਕੀਰਤਨ ਦੀ ਸੇਵਾ ਕੀਤੀ।

ਪਟਿਆਲਾ ਵਿਖੇ ਕੀਰਤਨ ਦੀ ਸੇਵਾ ਕਰਦਿਆਂ ਅਕਤੂਬਰ ੧੯੬੬ ਈਸਵੀ ਵਿਚ ਆਪ ਜੀ ਨੂੰ ਸੰਗੀਤ ਅਧਿਆਪਕ ਬਣਾ ਕੇ, ਗੁਰਮਤਿ ਵਿਦਿਆਲਾ ਬੁੱਢਾ ਜੌਹੜ (ਰਾਜਿਸਥਾਨ) ਵਿਖੇ ਵਿਦਿਆਰਥੀਆਂ ਨੂੰ ਕਲਾਸੀਕਲ ਗੁਰਮਤਿ ਸੰਗੀਤ ਦੀ ਸਿੱਖਿਆ ਦੇਣ ਹਿੱਤ ਭੇਜ ਦਿੱਤਾ ਗਿਆ। ਫਿਰ ੧੯੬੭ ਈਸਵੀ ਵਿਚ ਗਿਆਨੀ ਜੀ ਨੇ ਦੀਵਾਨ ਹਾਲ ਗੁਰਦੁਆਰਾ ਸ੍ਰੀ ਮੰਜੀ ਸਾਹਿਬ, ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ ਵਿਖੇ ਕੀਰਤਨ ਸੇਵਾ ਸੰਭਾਲ ਲਈ।

ਇਸ ਸਮੇ ਦੌਰਾਨ ਗਿਆਨੀ ਜੀ ਨੇ ਜਿਥੇ ਉਪ੍ਰੋਕਤ ਜ਼ਿਕਰ ਕੀਤੇ ਸਥਾਨਾਂ ਵਿਚ ਰਾਗੀ ਵਜੋਂ ਸੇਵਾ ਕੀਤੀ, ਓਥੇ ਆਪ ਨੇ ਸੰਗਤਾਂ ਦੀ ਮੰਗ ਤੇ ਦੇਸ਼ ਦੇ ਵੱਖ ਵੱਖ ਹਿੱਸਿਆਂ ਵਿਚ ਜਾ ਕੇ ਸੰਗਤਾਂ ਨੂੰ ਗੁਰਬਾਣੀ ਦੇ ਮਨੋਹਰ ਕੀਰਤਨ ਦੁਆਰਾ ਤ੍ਰਿਪਤ ਕੀਤਾ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਿਚਲਾ ਇੱਕ ਰਾਗੀ ਵਜੋਂ ਗਿਆਨੀ ਜੀ ਦਾ ਸਫ਼ਰ ਉਹਨਾਂ ਦੇ ਜੀਵਨ ਦਾ ਇੱਕ ਅਹਿਮ ਹਿੱਸਾ ਕਿਹਾ ਜਾ ਸਕਦਾ ਹੈ।

# ਪ੍ਰਚਾਰਕ ਬਣਨਾ

ਗਿਆਨੀ ਸੰਤੋਖ ਸਿੰਘ ਜੀ ਦਾ ਰਾਗੀ ਤੋਂ ਪ੍ਰਚਾਰਕ ਬਣਨਾ ਵੀ ਆਪਣੇ ਆਪ ਵਿਚ ਇੱਕ ਵਿਲੱਖਣ ਫੈਸਲਾ ਸੀ। ਇਸ ਵਿਚ ਕੋਈ ਸ਼ੱਕ ਨਹੀਂ ਹੈ ਕਿ ਗੁਰਮਤਿ ਦੀ ਕਥਾ ਦੇ ਰੂਪ ਵਿਚ ਸੰਗਤਾਂ ਸਨਮੁਖ ਪੇਸ਼ਕਾਰੀ ਕਰਨੀ, ਗੁਰਬਾਣੀ ਕੀਰਤਨ ਦੀ ਸੇਵਾ ਕਰਨੀ, ਤਬਲਾ ਵਾਦਕ ਵਜੋਂ ਸੇਵਾ ਨਿਭਾਉਣੀ, ਗੁਰਮਤਿ ਲੇਖਕ ਦੇ ਰੂਪ ਵਿਚ ਯੋਗਦਾਨ ਪਾਉਣਾ ਆਦਿ ਸਭ ਗੁਰਮਤਿ ਦਾ ਪ੍ਰਚਾਰ ਕਰਨ ਵਾਲੀਆਂ ਹੀ ਸੇਵਾਵਾਂ ਹਨ ਪਰ ਪ੍ਰਚਾਰਕ ਸ਼ਬਦ ਲੈਕਚਰ ਜਾਂ ਕਥਾ ਕਰਨ ਵਾਲਿਆਂ ਲਈ ਹੀ ਆਮ ਤੌਰ ਤੇ ਵਰਤਿਆ ਜਾਂਦਾ ਹੈ। ਕੀਰਤਨ ਕਰਨ ਵਾਲੇ ਨੂੰ ਰਾਗੀ ਸਿੰਘ, ਤਬਲਾ ਵਜਾਉਣ ਵਾਲੇ ਨੂੰ ਤਬਲਾ ਵਾਦਕ ਅਤੇ ਗੁਰਮਤਿ ਦੀਆਂ ਲਿਖਤਾਂ ਲਿਖਣ ਵਾਲੇ ਨੂੰ ਪੰਥਕ ਲੇਖਕ ਕਹਿ ਕੇ ਵਡਿਆਇਆ ਜਾਂਦਾ ਹੈ।

ਉਪ੍ਰੋਕਤ ਜ਼ਿਕਰ ਕੀਤੇ ਸਾਰੇ ਕੰਮਾਂ ਵਿਚੋਂ ਰਾਗੀ ਬਣਨਾ, ਗੁਰਮਤਿ ਪ੍ਰਚਾਰ ਖੇਤਰ ਵਿਚ ਆਉਣ ਵਾਲਿਆਂ ਦੀ ਹਮੇਸ਼ਾਂ ਪਹਿਲੀ ਪਸੰਦ ਰਿਹਾ ਹੈ। ਇਸ ਦਾ ਕਾਰਨ ਇਹ ਸਮਝਿਆ ਜਾਂਦਾ ਹੈ ਕਿ ਇੱਕ ਰਾਗੀ ਨੂੰ ਪ੍ਰਚਾਰਕਾਂ ਨਾਲੋਂ ਮਾਣ ਤੇ ਮਾਇਆ ਦੀ ਸੰਗਤਾਂ ਵੱਲੋਂ ਵਧ ਬਖ਼ਸ਼ਿਸ਼ ਹੁੰਦੀ ਹੈ। ਦੂਸਰੇ ਪਾਸੇ ਪ੍ਰਚਾਰਕ ਨੂੰ ਮਾਇਆ ਵਾਲੇ ਪਾਸਿਉਂ ਕਸਾਰਾ ਹੀ ਲੱਗਦਾ ਹੈ। ਪ੍ਰਚਾਰਕ ਸ਼੍ਰੇਣੀ ਵਿਚੋਂ ਬੈਠ ਕੇ ਕਥਾ ਕਰਨ ਵਾਲੇ ਨੂੰ ਤਾਂ ਭਾਵੇਂ ਥੋਹੜਾ ਬਹੁਤਾ ਮਾਣ ਸਤਿਕਾਰ ਮਿਲ ਹੀ ਜਾਵੇ ਪਰ ਖੜ੍ਹਾ ਹੋ ਕੇ ਲੈਕਚਰ ਕਰਨ ਵਾਲੇ ਨੂੰ ਤਾਂ ਬਹੁਤੇ ਲੋਕ ਲੀਡਰ ਹੀ ਸਮਝ ਬੈਠਦੇ ਹਨ। ਅਜਿਹੀ ਹਾਲਤ ਵਿਚ ਰਾਗੀ ਤੋਂ ਪ੍ਰਚਾਰਕ ਬਣਨਾ ਹਰ ਇੱਕ ਦੇ ਵੱਸ ਵਿਚ ਨਹੀਂ ਹੁੰਦਾ। ਗਿਆਨੀ ਸੰਤੋਖ ਸਿੰਘ ਹੁਣਾਂ ਰਾਗੀ ਤੋਂ ਪ੍ਰਚਾਰਕ ਬਣ ਕੇ ਇਹ ਸਿੱਧ ਕਰ ਦਿੱਤਾ ਹੈ ਕਿ ਉਹ ਸੱਚ ਮੁੱਚ ਹੀ ਇਸ ਖੇਤਰ ਵਿਚ ਕੇਵਲ ਮਾਇਆ ਪ੍ਰਾਪਤੀ ਨੂੰ ਹੀ ਆਪਣਾ ਮਿਸ਼ਨ ਨਹੀਂ ਮੰਨਦੇ ਸਗੋਂ ਗੁਰਮਤਿ ਪ੍ਰਚਾਰ ਵਿਚ ਸਮਰਪਣ ਭਾਵਨਾ ਨਾਲ ਯੋਗਦਾਨ ਪਾਉਣਾ ਹੀ ਉਹਨਾਂ ਦਾ ਆਸ਼ਾ ਹੈ।

ਉਹਨਾਂ ਦੀ ਇਸ ਤਬਦੀਲੀ ਦੇ ਕਾਰਨਾਂ ਨੂੰ ਲੱਭਣ ਦੀ ਕੋਸ਼ਿਸ਼ ਕਰਦਿਆਂ ਸਭ ਤੋਂ ਪਹਿਲੀ ਨਜ਼ਰ ਗਿਆਨੀ ਜੀ ਦੇ ਪਿਤਾ, ਭਾਈ ਗਿਆਨ ਸਿੰਘ ਹੁਣਾਂ ਤੇ ਜਾਂਦੀ ਹੈ। ਭਾਵੇਂ ਕਿ ਗਿਆਨੀ ਜੀ ਦੇ ਪਿਤਾ ਜੀ ਇਹ ਚਾਹੁੰਦੇ ਸਨ ਕਿ ਉਹਨਾਂ ਦਾ ਪੁੱਤਰ ਰਾਗੀ ਬਣੇ ਪਰ ਇਹ ਵੀ ਹਕੀਕਤ ਹੈ ਕਿ ਉਹ ਖ਼ੁਦ ਇੱਕ ਗ੍ਰੰਥੀ/ਕਥਾਕਾਰ ਵਜੋਂ ਵਿਚਰਦੇ ਸਨ। ਗਿਆਨੀ ਜੀ ਹੁਣਾਂ ਨੂੰ ਵੀ ਪ੍ਰਚਾਰਕਾਂ ਤੇ ਕਥਾਕਾਰਾਂ ਦੀ ਵਿਦਵਤਾ ਨਾਲ ਸ਼ੁਰੂ ਤੋਂ ਹੀ ਲਗਾਓ ਰਿਹਾ ਹੈ। ਗਿਆਨੀ ਜੀ ਦੇ ਕਹਿਣ ਮੁਤਾਬਕ ਆਪ ਨੂੰ ਪ੍ਰਚਾਰਕਾਂ ਨੂੰ ਸੁਣਨਾ ਚੰਗਾ ਲੱਗਦਾ ਸੀ। ਕਥਾ/ਲੈਕਚਰ ਵਿਚ ਉਹਨਾਂ ਦਾ ਮਨ ਟਿਕਦਾ ਸੀ। ਪ੍ਰਚਾਰਕਾਂ ਨੂੰ ਮਿਲਣਾ ਅਤੇ ਵਿਦਵਾਨਾਂ ਦੀਆਂ ਲਿਖਤਾਂ ਨੂੰ ਪੜ੍ਹਨਾ ਉਹਨਾਂ ਦੇ ਸੁਭਾ ਦਾ ਹਿੱਸਾ ਸਨ। ਇਸ ਤੋਂ ਵੀ ਅਗਲੀ ਗੱਲ ਇਹ ਸੀ ਕਿ ਜਦੋਂ ਗਿਆਨੀ ਜੀ ਸ਼ਹੀਦ ਸਿੱਖ ਮਿਸ਼ਨਰੀ ਕਾਲਜ, ਅੰਮ੍ਰਿਤਸਰ ਵਿਚੋਂ ਸਿੱਖਿਆ ਪ੍ਰਾਪਤ ਕਰ ਰਹੇ ਸਨ ਤਾਂ ਪ੍ਰਿਸੀਪਲ ਸਾਹਿਬ ਸਿੰਘ ਜੀ ਦਾ ਪ੍ਰਭਾਵ ਉਹਨਾਂ ਤੇ ਸਹਿਵਨ ਹੀ ਪੈ ਰਿਹਾ ਸੀ। ਇਸ ਪ੍ਰਭਾਵ ਸਦਕਾ ਉਹਨਾਂ ਨੇ ਉਸ ਸਮੇ ਦੌਰਾਨ ਪ੍ਰਿੰਸੀਪਲ ਸਾਹਿਬ ਦੀ ਲਿਖਤ ਦਾ ਬਹੁਤ ਸਾਰਾ ਭਾਗ ਵੀ ਪੜ੍ਹ ਲਿਆ ਸੀ।

ਉਪ੍ਰੋਕਤ ਸਾਰੀਆਂ ਗੱਲਾਂ ਗਿਆਨੀ ਜੀ ਨੂੰ ਰਾਗੀ ਵਜੋਂ ਸਥਾਪਤ ਨਹੀਂ ਸਨ ਹੋਣ ਦੇ ਰਹੀਆਂ। ਇੱਕ ਕਾਰਨ ਜੋ ਹੋਰ ਵੀ ਬਣਿਆਂ, ਉਹ ਇਹ ਸੀ ਕਿ ਆਪ ਨੂੰ ਸਾਥੀਆਂ ਦੀ ਸਹਾਇਤਾ ਨਾਲ ਚੱਲਦੇ ਕੀਰਤਨੀ ਜਥੇ ਨਾਲੋਂ ਇਕੱਲੇ ਤੌਰ ਤੇ ਵਿਚਰਨਾ ਜ਼ਿਆਦਾ ਪਸੰਦ ਸੀ। ਇਸ ਤੋਂ ਇਲਾਵਾ ਸਮੇ ਦੀਆਂ ਪੰਥਕ ਸ਼ਖ਼ਸੀਅਤਾਂ ਸੰਤ ਫ਼ਤਿਹ ਸਿੰਘ ਜੀ, ਸੰਤ ਚੰਨਣ ਸਿੰਘ ਜੀ ਅਤੇ ਉਹਨਾਂ ਦੇ ਗੜਵਈ, ਸੰਤ ਅਜਾਇਬ ਸਿੰਘ ਜੀ ਨੇ, ਗਿਆਨੀ ਜੀ ਦੀ ਭਾਸ਼ਣ ਯੋਗਤਾ, ਰੁਚੀ ਅਤੇ

ਆਮ ਵਾਕਫ਼ੀ ਤੋਂ ਪ੍ਰਭਾਵਤ ਹੋ ਕੇ, ਉਹਨਾਂ ਨੂੰ ਇਸ ਪਾਸੇ ਉਤਸ਼ਾਹ ਭਰਪੂਰ ਪ੍ਰੇਰਨਾ ਕੀਤੀ। ਨਤੀਜਾ, ਗਿਆਨੀ ਜੀ ਰਾਗੀ ਤੋਂ ਪ੍ਰਚਾਰਕ ਬਣ ਗਏ। ੧੯੬੭ ਈਸਵੀ ਤੋਂ ਪ੍ਰਚਾਰਕ ਬਣ ਕੇ ਆਪ ਨੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਿਚ ਕੁਝ ਸਮਾ ਸੇਵਾ ਨਿਭਾਈ।

ਇਸ ਸਮੇ ਦੌਰਾਨ ਕੁਝ ਅਗੂਆਂ ਦੀ ਗ਼ਦਾਰੀ ਕਾਰਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ, ਪ੍ਰਬੰਧਕਾਂ ਉਪਰ ਆਏ ਸੰਕਟ ਕਾਰਨ, ਕੁਝ ਸਮਾ ਪ੍ਰਚਾਰਕ ਦੀ ਸੇਵਾ ਦੇ ਨਾਲ਼ ਨਾਲ਼, ਪ੍ਰਧਾਨ ਜੀ ਦੇ ਪੀ.ਏ. ਵਜੋਂ ਵੀ ਸੇਵਾ ਨਿਭਾਉਣੀ ਪਈ।

ਇਸ ਪੰਧ ਦੌਰਾਨ ਗਿਆਨੀ ਜੀ ਹੁਣਾਂ ਨੇ ਵੱਖ ਵੱਖ ਥਾਵਾਂ ਤੇ ਸੇਵਾ ਕੀਤੀ। ਆਪ ਪੰਥਕ ਜਲਸਿਆਂ ਅਤੇ ਗੁਰਮਤਿ ਸਮਾਗਮਾਂ ਵਿਚ ਪ੍ਰਚਾਰ ਸੇਵਾ ਨਿਭਾਉਂਦੇ ਰਹੇ। ਦੇਸ਼ ਵਿਦੇਸ਼ ਵਿਚ ਘੁੰਮ ਫਿਰ ਕੇ ਪ੍ਰਚਾਰ ਕਰਦਿਆਂ ਆਪ ਨੇ ਪ੍ਰਚਾਰ ਦੀ ਸੇਵਾ ਕਰਕੇ ਸੰਗਤਾਂ ਤੋਂ ਮਾਣ ਪ੍ਰਾਪਤ ਕੀਤਾ। ਗਿਆਨੀ ਜੀ ਹੁਣਾਂ ਦਾ ਇੱਕ ਪ੍ਰਚਾਰਕ ਦੇ ਤੌਰ ਤੇ ਸ਼ੁਰੂ ਕੀਤਾ ਸਫ਼ਰ ਅੱਜ ਵੀ ਨਿਰੰਤਰ ਜਾਰੀ ਹੈ।

# ਲੇਖਕ ਵਜੋਂ ਸਥਾਪਤੀ

ਲਿਖਣ ਦੀ ਕਲਾ ਵੀ ਪਰਮਾਤਮਾ ਵਲੋਂ ਮਿਲਿਆ ਇੱਕ ਅਜਿਹਾ ਕੀਮਤੀ ਤੋਹਫ਼ਾ ਹੈ ਕਿ ਦਾਤੇ ਦੀ ਇਹ ਦਾਤ ਜਿਸ ਦੀ ਵੀ ਝੋਲੀ ਵਿਚ ਹੋਵੇ, ਉਹ ਹੋਰਨਾਂ ਨਾਲੋਂ ਵੱਖਰਾ ਤੇ ਵਿਸ਼ੇਸ਼ ਬਣ ਜਾਂਦਾ ਹੈ। ਇਸ ਕਲਾ ਦੇ ਬਲਬੂਤੇ ਤੇ ਦੁਨੀਆਂ ਅੰਦਰ ਬਹੁਤ ਸਾਰੇ ਲੋਕਾਂ ਨੇ ਨਾਮ ਕਮਾਇਆ ਹੈ। ਜਿੱਥੇ ਇਹ ਕਲਾ ਨਾਮ ਚਰਚਤ ਕਰਨ ਵਿਚ ਸਹਾਈ ਹੁੰਦੀ ਹੈ, ਓਥੇ ਇਹ ਲੋਕਾਂ ਦੀ ਸੇਵਾ ਕਰਨ ਦਾ ਸਬੱਬ ਵੀ ਬਣਦੀ ਹੈ। ਲੇਖਕਾਂ ਦੁਆਰਾ ਲਿਖੀਆਂ ਲਿਖਤਾਂ ਪੜ੍ਹ ਕੇ ਹੀ ਲੋਕ ਆਪਣੀ ਵਿਚਾਰਧਾਰਾ ਨਿਰਧਾਰਤ ਕਰਦੇ ਹਨ। ਸਾਹਿਤ ਦੇ ਪ੍ਰਭਾਵ ਨੂੰ ਕਬੂਲ ਕੇ ਹੀ ਬਹੁਤੇ ਲੋਕ ਕਿਸੇ ਧਿਰ/ਧੜੇ ਨਾਲ ਜੁੜਦੇ ਰਹੇ ਹਨ। ਕਈ ਵਾਰੀ ਤਾਂ ਅਜਿਹਾ ਵੀ ਹੋ ਜਾਂਦਾ ਹੈ ਕਿ ਕਿਸੇ ਦੀ ਕੋਈ ਲਿਖਤ ਸਾਡੇ ਮਨ ਇਸ ਕਦਰ ਪ੍ਰਭਾਵ ਪਾ ਦਿੰਦੀ ਹੈ ਕਿ ਅਸੀਂ ਆਪਣੀ ਪਹਿਲੀ ਵਿਚਾਰਧਾਰਾ ਨੂੰ ਇੱਕਦਮ ਤਬਦੀਲ ਕਰ ਕੇ, ਉਸ ਅਨੁਸਾਰ ਨਵੀਂ ਘੜ ਲੈਂਦੇ ਹਾਂ, ਇਹ ਬਿਲਕੁਲ ਹਕੀਕਤ ਹੈ। ਇਸ ਤਰ੍ਹਾਂ ਵਿਚਾਰ ਬਦਲਦੇ ਅਕਸਰ ਵੇਖੇ ਜਾ ਸਕਦੇ ਹਨ। ਵੱਖ ਵੱਖ ਲੋਕਾਂ, ਧਿਰਾਂ, ਪਾਰਟੀਆਂ ਆਦਿ ਵਲੋਂ ਏਸੇ ਕਰਕੇ ਹੀ ਆਪਣੇ ਪ੍ਰੋਗਰਾਮ ਲੋਕਾਂ ਵਿਚ ਲਿਖਤੀ ਰੂਪ ਵਿਚ ਭੇਜੇ ਜਾਂਦੇ ਹਨ।

ਲੇਖਕ ਵਲੋਂ ਲਿਖੇ ਗਏ ਅੱਖਰ ਜਦੋਂ ਕਾਗਜ਼ ਦੀ ਹਿੱਕ ਦਾ ਹਿੱਸਾ ਬਣ ਜਾਂਦੇ ਹਨ ਤਾਂ ਉਹ ਅਮਰ ਹੋ ਜਾਂਦੇ ਹਨ। ਚੰਗੀਆਂ ਲਿਖਤਾਂ ਦਾ ਪਾਠਕਾਂ ਵਲੋਂ ਬੇਸਬਰੀ ਨਾਲ ਇੰਤਜ਼ਾਰ ਕੀਤਾ ਜਾਂਦਾ ਹੈ ਅਤੇ ਲੇਖਕ ਵੱਲੋਂ ਆਪਣੇ ਅਨੁਭਵ ਵਿਚੋਂ ਪੇਸ਼ ਕੀਤੇ ਗਏ ਵਿਚਾਰ ਅਕਸਰ ਪ੍ਰਵਾਨੇ ਜਾਂਦੇ ਹਨ। ਜਿਥੇ ਕਈ ਕਿਤਾਬਾਂ ਲਿਖਣ ਸ਼ੈਲੀ ਦੇ ਰੁੱਖੇਪਣ ਕਰਕੇ ਪਾਠਕਾਂ ਨੂੰ ਪੜ੍ਹਨ ਦੀ ਨਿਰੰਤਰਤਾ ਤੋਂ ਵਿਰਵਾ ਕਰਦੀਆਂ ਹਨ, ਓਥੇ ਕੁਝ ਲੇਖਕ ਵਿਚਾਰਾਂ ਦੀ ਰਵਾਨਗੀ, ਰੌਚਕ ਲਿਖਣ ਸ਼ੈਲੀ ਅਤੇ ਪਾਠਕਾਂ ਦੇ ਹਾਣ ਦੀਆਂ ਲਿਖਤਾਂ ਲਿਖਣ ਕਾਰਨ, ਲੋਕਾਂ ਦੇ ਦਿਲਾਂ ਅੰਦਰ ਆਪਣੀ ਵਿਸ਼ੇਸ਼ ਜਗਾਹ ਬਣਾ ਲੈਂਦੇ ਹਨ। ਗਿਆਨੀ ਸੰਤੋਖ ਸਿੰਘ ਦੀਆਂ ਲਿਖਤਾਂ ਵੀ ਕੁਝ ਅਜਿਹਾ ਹੀ ਪ੍ਰਭਾਵ ਦਿੰਦੀਆਂ ਹਨ। ਉਹਨਾਂ ਵਲੋਂ ਆਪਣੇ ਜੀਵਨ ਦੇ ਖੱਟੇ ਮਿੱਠੇ ਅਨੁਭਵਾਂ ਅਤੇ ਤਜਰਬਿਆਂ ਨੂੰ ਆਪਣੀਆਂ ਲਿਖਤਾਂ ਰਾਹੀਂ ਪੇਸ਼ ਕਰਨਾ, ਪਾਠਕਾਂ ਨੇ ਕਬੂਲਿਆ ਹੈ। ਉਹਨਾਂ ਵਲੋਂ ਲਿਖੀਆਂ ਗਈਆਂ ਲਿਖਤਾਂ ਨੂੰ ਪੜ੍ਹਦਾ ਹੋਇਆ ਪਾਠਕ ਅੱਕਦਾ/ਥੱਕਦਾ ਨਹੀਂ, ਸਗੋਂ ਇੱਕ ਲੇਖ ਮੁਕਾਉਣ ਤੋਂ ਬਾਅਦ ਦੂਸਰਾ ਵੀ ਇੱਕੋ ਹੀ ਬੈਠਕ ਵਿਚ ਪੜ੍ਹ ਜਾਂਦਾ ਹੈ। ਏਸੇ ਤਰ੍ਹਾਂ ਹੀ ਫਿਰ ਤੀਸਰਾ, ਚੌਥਾ ਤੇ ਫਿਰ ਹੋਰ ਬਹੁਤ ਸਾਰੇ…। ਜਿੰਨ੍ਹਾਂ ਜਿੰਨ੍ਹਾਂ ਨੇ ਵੀ ਗਿਆਨੀ ਜੀ ਹੁਣਾਂ ਦੀਆਂ ਰਚਨਾਵਾਂ ਪੜ੍ਹੀਆਂ ਉਹਨਾਂ ਸਭਨਾਂ ਦੇ ਵਿਚਾਰ ਇਹੋ ਜਿਹੇ ਹੀ ਹਨ। ਹਰੇਕ ਦਾ ਇਹ ਮੰਨਣਾ ਹੈ ਕਿ ਗਿਆਨੀ ਜੀ ਦੀਆਂ ਲਿਖਤਾਂ ਪੜ੍ਹਦਿਆਂ ਸੁਆਦ ਆਉਂਦਾ ਹੈ ਅਤੇ ਪੜ੍ਹਦੇ ਪੜ੍ਹਦੇ ਕਿਤਾਬ ਛੱਡਣ ਨੂੰ ਜੀ ਹੀ ਨਹੀਂ ਕਰਦਾ। ਇਹ ਕੋਈ ਝੂਠ ਨਹੀਂ ਹੈ। ਜੇਕਰ ਯਕੀਨ ਨਹੀਂ ਆਉਂਦਾ ਤਾਂ ਖ਼ੁਦ ਪੜ੍ਹ ਕੇ ਵੇਖ ਲਵੋ। ਮੇਰੇ ਨਾਲ ਵੀ ਠੀਕ ਏਸੇ ਹੀ ਤਰ੍ਹਾਂ ਹੋਇਆ। ਗਿਆਨੀ ਜੀ ਦੀਆਂ ਰਚਨਾਵਾਂ ਇੰਟਰਨੈਟ ਦੁਆਰਾ ਪੰਜਾਬੀ ਦੀਆਂ ਵੈਬਸਾਈਟਾਂ ਤੋਂ ਪੜ੍ਹਨੀਆਂ ਆਰੰਭ ਕੀਤੀਆਂ ਤੇ ਅਜਿਹਾ ਸੁਆਦ ਪਿਆ ਕਿ ਹਰੇਕ ਪੰਜਾਬੀ ਸਾਈਟ ਤੋਂ ਗਿਆਨੀ ਜੀ ਦੀਆਂ ਲਿਖਤਾਂ ਲੱਭਣੀਆਂ। ਨੀਲੇ ਰੰਗ ਦੀ ਦਸਤਾਰ ਸਜਾਈ ਰਵਾਇਤੀ ਜਿਹੇ ਅਕਾਲੀ ਲੱਗਦੇ ਗਿਆਨੀ ਸੰਤੋਖ ਸਿੰਘ ਜੀ ਲਗਭਗ ਹਰੇਕ ਪੰਜਾਬੀ ਵੈੱਬਸਾਈਟ ਤੇ ਹੀ ਛਾਏ ਰਹਿੰਦੇ ਹਨ।

ਜੇਕਰ ਗਿਆਨੀ ਜੀ ਦੀ ਲੇਖਣੀ ਦੇ ਆਰੰਭ ਦੀ ਗੱਲ ਕਰੀਏ ਤਾਂ ਇਸ ਦੀ ਸ਼ੁਰੂਆਤ ਉਹਨਾਂ ਵਲੋਂ ਕੀਤੀ ਗਈ ਗੁਰਮਤਿ ਦੀ ਪੜ੍ਹਾਈ ਅਤੇ ਗਿਆਨੀ ਦੀ ਪੜ੍ਹਾਈ ਤੋਂ ਹੋਈ ਮੰਨੀ ਜਾ ਸਕਦੀ ਹੈ। ਮਿਸ਼ਨਰੀ ਕਰਦਿਆਂ ਪ੍ਰਿੰਸੀਪਲ ਸਾਹਿਬ ਸਿੰਘ ਜੀ ਦੀ ਲਿਖਣ ਕਲਾ ਤੋਂ ਪ੍ਰਭਾਵਤ ਹੋਣਾ ਅਤੇ ਬਾਅਦ ਵਿਚ ਗਿਆਨੀ ਕਰਨ ਦੌਰਾਨ ਲੇਖ ਲਿਖਣੇ ਜੋ ਨਿਰਧਾਰਤ ਸਿਲੇਬਸ ਦਾ ਹਿੱਸਾ ਸਨ, ਉਹਨਾਂ ਨੂੰ ਲਿਖਣ ਵੱਲ ਨੂੰ ਤੋਰਦੇ ਹਨ। ਗਿਆਨੀ ਜੀ ਦੀਆਂ ਲਿਖਤਾਂ ਪਰਚਿਆਂ

ਵਿਚ ਛਪਣ ਦਾ ਸਿਲਸਲਾ ੧੯੬੬ ਈਸਵੀ ਵਿਚ ਸ਼ੁਰੂ ਹੋਇਆ। ਉਹਨਾਂ ਦਾ ਸਭ ਤੋਂ ਪਹਿਲਾ ਲੇਖ, ਜੋ ਵੱਖ ਵੱਖ ਅਖਬਾਰਾਂ ਅਤੇ ਰਸਾਲਿਆਂ ਵਿਚ ਛਪਿਆ, ਉਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਧਰਮ ਨਿਰਪੱਖਤਾ ਬਾਰੇ ਸੀ। ਇਸ ਤੋਂ ਬਾਅਦ ਗਿਆਨੀ ਜੀ, ਕੁਝ ਵਕਫ਼ਿਆਂ ਬਾਅਦ ਸਮੇ ਸਮੇ ਪੱਤਰਾਂ ਲਈ ਲੇਖ ਲਿਖਦੇ ਰਹੇ। ਪਹਿਲਾਂ ਪਹਿਲ ਤਾਂ ਉਹ ਧਾਰਮਿਕ ਲੇਖ ਹੀ ਲਿਖਦੇ ਸਨ ਅਤੇ ਫਿਰ ਜਿਉਂ ਜਿਉਂ ਪੰਥ ਪ੍ਰਸਿੱਧ ਹਸਤੀਆਂ ਨਾਲ ਮੇਲ ਜੋਲ ਵਧਿਆ ਅਤੇ ਪੰਥਕ ਹਾਲਾਤ ਨੂੰ ਸਮਝਿਆ ਤਾਂ ਉਹਨਾਂ ਦੀਆਂ ਲਿਖਤਾਂ ਵਿਚ ਪੰਥਕ ਮਸਲਿਆਂ ਬਾਰੇ ਵੀ ਵਿਚਾਰ ਸ਼ਾਮਲ ਹੋਣ ਲੱਗ ਪਏ। ਦੁਨੀਆਂ ਦੇ ਰਟਨ ਦੌਰਾਨ ਹੋਏ ਤਜਰਬਿਆਂ ਨੇ ਉਹਨਾਂ ਨੂੰ ਆਪਣੀਆਂ ਯਾਦਾਂ ਦੇ ਰੂਪ ਵਿਚ ਲਿਖਣ ਵੱਲ ਪ੍ਰੇਰਤ ਕੀਤਾ ਹਨ। ਹੁਣ ਤੱਕ ਗਿਆਨੀ ਜੀ ਦੇ ਸੈਂਕੜੇ ਲੇਖ ਵੱਖ ਵੱਖ ਅਖਬਾਰਾਂ, ਰਸਾਲਿਆਂ ਅਤੇ ਵੈਬਸਾਈਟਾਂ ਤੇ ਛਾਇਆ ਹੋ ਚੁੱਕੇ ਹਨ।

ਇਸ ਵਿਚ ਕੋਈ ਸ਼ੱਕ ਨਹੀਂ ਹੈ ਕਿ ਗਿਆਨੀ ਜੀ ਲੰਬੇ ਸਮੇਂ ਤੋਂ ਲਿਖਦੇ ਅਤੇ ਛਪਦੇ ਆ ਰਹੇ ਹਨ ਪਰ ਕਿਤਾਬਾਂ ਛਪਾਉਣ ਵੱਲ ਉਹਨਾਂ ਦਾ ਧਿਆਨ ਬਹੁਤ ਦੇਰ ਨਾਲ ਹੀ ਹੋਇਆ। ਉਹਨਾਂ ਦੇ ਕਿਤਾਬਾਂ ਛਪਾਉਣ ਬਾਰੇ ਵੀ ਬੜੀ ਰੋਚਕ ਕਹਾਣੀ ਹੈ। ਉਹਨਾਂ ਅਨੁਸਾਰ ਕਿ ਜਦੋਂ ਵੀ ਕਿਤੇ ਉਹਨਾਂ ਦੇ ਲੇਖਕ ਹੋਣ ਦੀ ਗੱਲ ਚੱਲਣੀ ਤਾਂ ਇੱਕ ਸਵਾਲ ਸਾਹਮਣੇ ਆ ਜਾਣਾ ਕਿ ਕੋਈ ਕਿਤਾਬ ਨਹੀਂ ਛਪਵਾਈ ਅਜੇ ਤੱਕ? ਏਸੇ ਹੀ ਸਵਾਲ ਦਾ ਜਵਾਬ ਸੀ ਗਿਆਨੀ ਜੀ ਹੁਣਾਂ ਦੀ ਪਹਿਲੀ ਕਿਤਾਬ 'ਸਚੇ ਦਾ ਸਚਾ ਢੋਆ'। ਇਹ ਕਿਤਾਬ ਨਵੰਬਰ ੨੦੦੬ ਵਿਚ ਪ੍ਰਕਾਸ਼ਤ ਹੋਈ ਅਤੇ ਚਾਰ ਐਡੀਸ਼ਨਾਂ ਵਿਚ ਛਪੀ। ਇਸ ਵਿਚ ਬਹੁਤੇ ਲੇਖ ਧਾਰਮਿਕ ਹੀ ਸਨ। ਗਿਆਨੀ ਜੀ ਵਲੋਂ ਯਾਦਾਂ ਸਾਂਭਣ ਦੇ ਮਨੋਰਥ ਨਾਲ ਲਿਖੇ ਗਏ ਲੇਖਾਂ ਦੀ ਦੂਸਰੀ ਕਿਤਾਬ 'ਉਜਲ ਕੈਹਾਂ ਚਿਲਕਣਾ' ੨੦੦੭ ਵਿਚ, ਤੀਸਰੀ 'ਯਾਦਾਂ ਭਰੀ ਚੰਗੇਰ' ੨੦੦੮ ਵਿਚ, ਚੌਥੀ 'ਬਾਤਾਂ ਬੀਤੇ ਦੀਆਂ' ੨੦੧੦ ਵਿਚ ਅਤੇ ਹੁਣ ਆਈ ਨਵੀਂ ਪੰਜਵੀਂ ਕਿਤਾਬ 'ਜੋ ਵੇਖਿਆ ਸੋ ਆਖਿਆ' ਜਨਵਰੀ ੨੦੧੧ ਵਿਚ, ਪਾਠਕਾਂ ਦੇ ਹੱਥਾਂ ਵਿਚ ਹਨ। ਇਸ ਤਰ੍ਹਾਂ ਗਿਆਨੀ ਜੀ ਦੇ ਲਿਖਣ ਦਾ ਸਿਲਸਿਲਾ ਲਗਾਤਾਰ ਚੱਲਦਾ ਰਿਹਾ ਜੋ ਅੱਜ ਤੱਕ ਬੇਰੋਕ ਜਾਰੀ ਹੈ। ਸੋ ਵੱਖ ਵੱਖ ਥਾਵਾਂ ਤੇ ਛਪੇ ਸੈਂਕੜੇ ਲੇਖਾਂ ਅਤੇ ਪੰਜ ਕਿਤਾਬਾਂ ਦੇ ਰਚਨਹਾਰ ਗਿਆਨੀ ਸੰਤੋਖ ਸਿੰਘ ਨੂੰ ਅੱਜ ਪੰਜਾਬੀ ਦੇ ਸਥਾਪਤ ਲੇਖਕਾਂ ਦੀ ਮਾਲਾ ਦਾ ਅਹਿਮ ਮਣਕਾ ਕਹਿਣ ਵਿਚ ਕੋਈ ਗ਼ਲਤ ਬਿਆਨੀ ਨਹੀਂ ਹੈ।

# ਪੰਥਕ ਵਿਚਾਰਧਾਰਾ ਦਾ ਮੁਦਈ

ਗਿਆਨੀ ਸੰਤੋਖ ਸਿੰਘ ਜੀ ਸਿੱਖੀ ਦੇ ਉਹ ਪ੍ਰਚਾਰਕ ਹਨ ਜੋ ਸਦਾ ਹੀ ਪੰਥਕ ਵਿਚਾਰਧਾਰਾ ਦੇ ਮੁਦਈ ਰਹਿ ਕੇ ਸ੍ਰੀ ਅਕਾਲ ਤਖਤ ਸਾਹਿਬ ਜੀ ਦੀ ਰਹਿਨੁਮਾਈ ਹੇਠ ਸਿੱਖੀ ਪ੍ਰਚਾਰ ਲਈ ਯਤਨਸ਼ੀਲ ਰਹੇ ਹਨ। ਸ੍ਰੀ ਅਕਾਲ ਤਖਤ ਸਾਹਿਬ ਵਲੋਂ ਪ੍ਰਵਾਨਤ ਅਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਲੋਂ ਪ੍ਰਕਾਸ਼ਤ ਕੀਤੀ ਗਈ ਸਿੱਖ ਰਹਿਤ ਮਰਿਯਾਦਾ ਨੂੰ ਸੇਧਤ ਜੀਵਨ ਜਿਊਂਦਿਆਂ ਉਹਨਾ ਨੇ ਹਮੇਸ਼ਾਂ ਹੀ ਆਪਣੇ ਆਪ ਨੂੰ ਪੰਥਕ ਜਾਬਤੇ ਵਿਚ ਰੱਖਿਆ ਹੈ। ਅੱਜ ਜਦੋਂ ਸਿੱਖ ਧਰਮ ਨੂੰ ਦਰਪੇਸ਼ ਮੁਸ਼ਕਲਾਂ ਵਿਚ ਸਿੱਖ ਰਹਿਤ ਮਰਯਾਦਾ ਦੀ ਗੱਲ ਤੁਰਦੀ ਹੈ ਤਾਂ ਕਈ ਮਰਯਾਦਾਵਾਂ ਸਾਡੇ ਦ੍ਰਿਸ਼ਟੀਗੋਚਰ ਹੁੰਦੀਆਂ ਹਨ। ਵੱਖ ਵੱਖ ਡੇਰੇਦਾਰਾਂ ਵਲੋਂ ਵੱਖ ਵੱਖ ਮਰਯਾਦਾਵਾਂ ਦੀ ਗੱਲ ਕਰਨੀ ਸਿੱਖ ਧਰਮ ਦੇ ਪ੍ਰਚਾਰਕਾਂ ਲਈ ਅਕਸਰ ਚੁਣੌਤੀ ਰਹੀ ਹੈ। ਗਿਆਨੀ ਸੰਤੋਖ ਸਿੰਘ ਨੇ ਲੰਮਾ ਸਮਾ ਸਿੱਖੀ ਪ੍ਰਚਾਰ ਕਰਦਿਆਂ ਸਿੱਖਾਂ ਦੀ ਸ਼੍ਰੋਮਣੀ ਅਤੇ ਸ੍ਰੀ ਅਕਾਲ ਤਖਤ ਸਾਹਿਬ ਵਲੋਂ ਪ੍ਰਵਾਨਤ ਸਿੱਖ ਰਹਿਤ ਮਰਯਾਦਾ ਨੂੰ ਅਪਣਾ ਕੇ ਦੁਨੀਆ ਭਰ ਦੀਆਂ ਸਿੱਖ ਸੰਗਤਾਂ ਵਿਚ ਪ੍ਰਚਾਰਿਆ ਹੈ। ਇਸ ਦਾ ਮਤਲਬ ਇਹ ਵੀ ਨਹੀਂ ਕਿ ਉਹਨਾ ਨੇ ਕਿਸੇ ਹੋਰ ਦੀ ਵਿਰੋਧਤਾ ਕੀਤੀ ਹੈ। ਗਿਆਨੀ ਜੀ ਨੇ ਬਣਦਾ ਸਤਿਕਾਰ ਮਾਣ ਹਰ ਸਿੱਖੀ ਪ੍ਰਚਾਰ ਕਰਨ ਵਾਲੇ ਨੂੰ ਦਿੱਤਾ ਹੈ ਪਰ ਮਰਯਾਦਾ ਦੇ ਮਾਮਲੇ ਵਿਚ ਕਦੇ ਵੀ ਕੋਈ ਸਮਝੌਤਾ ਨਹੀਂ ਕੀਤਾ।

ਇਸ ਸਬੰਧ ਵਿਚ ਗੱਲ ਕਰਦਿਆਂ ਉਹ ਆਖਦੇ ਹਨ ਕਿ ਗੁਰੂ ਨਾਨਕ ਸਾਹਿਬ ਦੇ ਸਿੱਖੀ ਰੂਪੀ ਵਿਸ਼ਾਲ ਸਮੁੰਦਰ ਨੂੰ ਅੱਜ ਆਪੋ ਆਪਣੀਆਂ ਲਾਲਸਾਵਾਂ ਖਾਤਰ ਛੋਟੇ ਛੋਟੇ ਹਿੱਸਿਆਂ ਵਿਚ ਵੰਡਣ ਦੇ ਯਤਨ ਹੋ ਰਹੇ ਹਨ। ਹਰ ਕੋਈ ਆਪਣੀ ਡੇਰੇਦਾਰੀ ਨੂੰ ਵੱਡੀ ਦੱਸਣ ਦੇ ਆਹਰ ਵਿਚ ਹੈ ਅਤੇ ਗੁਰੂ ਨਾਨਕ ਸਾਹਿਬ ਦੇ ਮਿਸ਼ਨ ਨਾਲੋਂ ਆਪਣੇ ਆਰੰਭੇ ਡੇਰੇ ਦਾ ਮਿਸ਼ਨ ਵੱਡਾ ਸਮਝੀ ਬੈਠਾ ਹੈ। ਉਹਨਾਂ ਨੇ ਹਕੀਕਤ ਬਿਆਨਦਿਆਂ ਕਿਹਾ ਕਿ ਕੁਝ ਸਿੱਖੀ ਦਾ ਪ੍ਰਚਾਰ ਕਰਦੇ ਨਜ਼ਰੀਂ ਆਉਂਦੇ ਡੇਰੇ ਤਾਂ ਇਹ ਵੀ ਸਮਝੀ ਬੈਠੇ ਹਨ ਕਿ ਗੁਰੂ ਸਾਹਿਬਾਨ ਦੇ ਪੁਰਬ ਮਨਾਉਣੇ ਉਹਨਾਂ ਦਾ ਕੰਮ ਨਹੀਂ, ਸਗੋਂ ਉਹਨਾਂ ਦਾ ਕੰਮ ਤਾਂ ਕੇਵਲ ਆਪਣੇ ਡੇਰੇ ਦੇ ਰਹਿ ਚੁੱਕੇ ਮੁਖੀਆਂ ਦੀ ਯਾਦ ਵਿਚ ਸਮਾਗਮ ਕਰਨਾ ਹੀ ਹੈ।

ਗਿਆਨੀ ਜੀ ਮੁਤਾਬਕ ਪੰਥਕ ਵਿਚਾਰਧਾਰਾ ਦਾ ਮੁੱਖ ਸੋਮਾ ਸ੍ਰੀ ਅਕਾਲ ਤਖਤ ਸਾਹਿਬ ਹੀ ਹੈ ਅਤੇ ਹਰੇਕ ਸਿੱਖੀ ਦੇ ਪ੍ਰਚਾਰਕ ਅਤੇ ਆਮ ਸਿੱਖ ਨੂੰ ਆਪਣਾ ਜੀਵਨ ਸ੍ਰੀ ਅਕਾਲ ਤਖਤ ਸਾਹਿਬ ਵਲੋਂ ਪ੍ਰਵਾਨਤ ਮਰਯਾਦਾ ਅਨੁਸਾਰ ਬਿਤਾਉਣ ਦਾ ਯਤਨ ਕਰਨਾ ਚਾਹੀਦਾ ਹੈ। ਏਸੇ ਵਿਚ ਹੀ ਕੌਮ ਦਾ ਭਲਾ ਹੈ।

# ਮੇਰਾ ਗਿਆਨੀ ਜੀ ਦੇ ਸੰਪਰਕ ’ਚ ਆਉਣਾ ਅਤੇ ਮੁਲਾਕਾਤਾਂ

# ਪੰਜਾਬੀ ਸੁਖ਼ਨ ਦੁਆਰਾ ਰਿਸ਼ਤਾ

ਮੇਰਾ ਗਿਆਨੀ ਜੀ ਦੇ ਸੰਪਰਕ ਵਿਚ ਆਉਣਾ ਵੀ ਇੱਕ ਸਬੱਬ ਹੀ ਕਿਹਾ ਜਾ ਸਕਦਾ ਹੈ। ਜਨਵਰੀ ੨੦੦੯ ਵਿਚ ਮੈਂ ਅਤੇ ਮੇਰੇ ਬੇਹੱਦ ਕਰੀਬੀ ਦੋਸਤ ਸੁਖਦੇਵ ਸਿੰਘ ਖੁਰਮਣੀਆਂ ਨੇ ਪੰਜਾਬੀ ਦੀ ਸਾਹਿਤਕ ਵੈੱਬਸਾਈਟ 'ਪੰਜਾਬੀ ਸੁਖਨ ਡਾਟ ਕਾਮ' ਸ਼ੁਰੂ ਕੀਤੀ। ਇਹ ਕੁਦਰਤੀ ਸੀ ਕਿ ਅਸੀਂ ਪੰਜਾਬੀ ਦੇ ਵੱਖ ਵੱਖ ਲੇਖਕ ਸਾਹਿਬਾਨ ਨੂੰ ਇਸ ਬਾਰੇ ਜਾਣਕਾਰੀ ਦਿੰਦੇ ਅਤੇ ਆਪਣੀਆਂ ਲਿਖਤਾਂ ਭੇਜਣ ਲਈ ਬੇਨਤੀ ਕਰਦੇ। ਏਸੇ ਹੀ ਸਿਲਸਲੇ ਤਹਿਤ ਸ਼ੁਰੂਆਤੀ ਦੌਰ ਦੌਰਾਨ ਅਸੀਂ ਵੱਖ ਵੱਖ ਲੇਖਕ ਸਾਹਿਬਾਨ ਨੂੰ ਈ-ਸੁਨੇਹੇ ਭੇਜੇ ਕਿ ਆਪੋ ਆਪਣਾ ਸਹਿਯੋਗ ਦੇ ਕੇ ਨਿਵਾਜੋ ਅਤੇ ਵੈਬਸਾਈਟ ਤੇ ਪੋਸਟ ਕਰਨ ਲਈ ਰਚਨਾਵਾਂ ਸਾਡੀ ਝੋਲੀ ਜ਼ਰੂਰ ਪਾਓ। ਇਸ ਸੰਬੰਧ ਵਿਚ ਅਸੀਂ ਗਿਆਨੀ ਜੀ ਨੂੰ ਵੀ ਇੱਕ ਸੁਨੇਹਾ ਘੱਲਿਆ। ਅਗਲੇ ਹੀ ਦਿਨ ਗਿਆਨੀ ਜੀ ਨੇ ਜਵਾਬੀ ਸੁਨੇਹੇ ਵਿਚ ਬੇਹੱਦ ਪਿਆਰ ਅਤੇ ਉਤਸ਼ਾਹ ਭੇਜਿਆ। ਨਾਲ ਹੀ ਉਹਨਾਂ ਦੀਆਂ ਦੋ ਰਚਨਾਵਾਂ ਵੀ ਸਾਡੇ ਸਾਹਮਣੇ ਸਨ। ਅਸੀਂ ਉਹਨਾਂ ਦੀਆਂ ਲਿਖਤਾਂ 'ਪੰਜਾਬੀ ਸੁਖਨ' ਵਿਚ ਲਗਾਉਂਦੇ ਰਹੇ। ਜਦੋਂ ਵੀ ਉਹਨਾਂ ਨੂੰ ਈ-ਮੇਲ ਕਰਦੇ ਤਾਂ ਉਹ ਓਸੇ ਵਕਤ ਹੀ ਮੈਟਰ ਅਤੇ ਪਿਆਰ ਭੇਜ ਦਿੰਦੇ।

ਉਹਨਾਂ ਵਲੋਂ 'ਪੰਜਾਬੀ ਸੁਖਨ' ਤੇ ਲਗਾਉਣ ਲਈ ਭੇਜਿਆ ਗਿਆ ਇੱਕ ਲੇਖ ਜੋ ਪੰਜਾਬੀ ਵਿਆਕਰਣ ਨਾਲ ਸੰਬੰਧਤ ਸੀ, ਵਿਚ ਪੰਜਾਬੀ ਵਿਆਕਰਣ ਬਾਰੇ ਬਹੁਤ ਸਾਰੇ ਅਜਿਹੇ ਭੇਦ ਖੋਹਲੇ ਗਏ ਸਨ ਜੋ ਕਿ ਪੰਜਾਬੀ ਦੇ ਲੇਖਕ ਅਤੇ ਪਰੂਫ਼ ਰੀਡਰ ਸਹਿਵਨ ਹੀ ਨਜ਼ਰ ਅੰਦਾਜ਼ ਕਰ ਦਿੰਦੇ ਹਨ। ਇਸ ਲੇਖ ਵਿਚ ਪੰਜਾਬੀ ਲਿਖਣ ਸਮੇ ਆਮ ਹੀ ਹੁੰਦੀਆਂ ਗ਼ਲਤੀਆਂ ਬਾਰੇ ਭਾਵਪੂਰਤ ਜਾਣਕਾਰੀ ਸੀ। ਇਸ ਲੇਖ ਨੂੰ ਵੈੱਬਸਾਈਟ ਤੇ ਲਗਾਉਣ ਤੋਂ ਬਾਅਦ ਲੇਖ ਤੋਂ ਪ੍ਰਭਾਵਤ ਹੋ ਕੇ ਸਾਨੂੰ ਬਹੁਤ ਸਾਰੇ ਸੱਜਣਾਂ ਦੀਆਂ ਈ-ਮੇਲਾਂ ਵੀ ਆਈਆਂ, ਜਿਨ੍ਹਾਂ ਵਿਚ ਗਿਆਨੀ ਜੀ ਦੀ ਤਾਰੀਫ਼ ਕੀਤੀ ਗਈ ਸੀ। ਇਹੋ ਹੀ ਸਮਾ ਸੀ ਜਦੋਂ ਗਿਆਨੀ ਜੀ ਨਾਲ ਸਾਡੀ ਸਾਂਝ ਬਣੀ ਅਤੇ ਜੋ ਬਾਅਦ ਵਿਚ ਕਰੀਬੀ ਮਿੱਤਰਤਾ ਦਾ ਰੂਪ ਧਾਰ ਗਈ।

# ਪੋਲੈਂਡ ਤੇ ਸਵਿੱਟਜ਼ਰਲੈਂਡ ਵਿਚ

# ਗਿਆਨੀ ਜੀ ਨੂੰ ਯਾਦ ਕਰਨਾ

***ਵਾਰਸਾ (ਪੋਲੈਂਡ) ਵਿਚ:***

ਨਵੰਬਰ ੨੦੦੯ ਵਿਚ ਪੋਲੈਂਡ ਵੱਸਦੇ ਮਿੱਤਰ ਰਾਗੀ ਅਤੇ ਕਹਾਣੀਕਾਰ ਯਾਦਵਿੰਦਰ ਸਿੰਘ ਸਤਕੋਹਾ ਹੁਣਾਂ ਕੋਲ ਗੁਰੂ ਨਾਨਕ ਸਾਹਿਬ ਜੀ ਦੇ ਗੁਰਪੁਰਬ ਤੇ ਮੇਰਾ ਕਥਾ ਕਰਨ ਜਾਣ ਦਾ ਸਬੱਬ ਬਣਿਆਂ। ਏਥੇ ਪੋਲੈਂਡ ਦੀ ਰਾਜਧਾਨੀ ਵਾਰਸਾ ਵਿਚ ਸਥਿੱਤ, ਗੁਰਦੁਆਰਾ ਸ੍ਰੀ ਗੁਰੂ ਸਿੰਘ ਸਭਾ ਵਿਚ ਮੈਂ ਉਹਨਾਂ ਕੋਲ ਠਹਿਰਿਆ ਸਾਂ। ਗੁਰਦੁਆਰਾ ਸਾਹਿਬ ਦੇ ਦਫ਼ਤਰ ਵਿਚ ਬੈਠਿਆਂ ਮੈਂ ਅਤੇ ਯਾਦਵਿੰਦਰ ਸਿੰਘ ਪੰਜਾਬੀ ਦੀਆਂ ਅਖ਼ਬਾਰਾਂ ਅਤੇ ਔਨਲਾਈਨ ਮੈਗ਼ਜ਼ੀਨ ਪੜ੍ਹ ਰਹੇ ਸਾਂ। ਗਿਆਨੀ ਜੀ ਦੇ ਲੇਖ ਜੋ ਲੱਗ ਭੱਗ ਹਰ ਪੰਜਾਬੀ ਵੈੱਬਸਾਈਟ ਤੇ ਛਾਇਆ ਸਨ, ਨੂੰ ਵੇਖ ਕੇ ਯਾਦਵਿੰਦਰ ਕਹਿਣ ਲੱਗਾ:

ਬਈ ਗਿਆਨੀ ਸੰਤੋਖ ਸਿੰਘ ਜੀ ਤਾਂ ਇਸ ਉਮਰ ਵਿਚ ਵੀ, ਮਨੁਖੀ ਅਤੇ ਪੰਥਕ ਮਸਲਿਆਂ ਅਤੇ ਪੰਜਾਬੀ ਭਾਸ਼ਾ ਉਪਰ ਕਮਾਲ ਦੀ ਪਕੜ ਰੱਖਦੇ ਨੇ। ਇੰਟਰਨੈਟ ਦੇ ਮਾਧਿਅਮ ਰਾਹੀਂ ਛਾਏ ਹੋਏ ਨੇ ਦੁਨੀਆਂ ਵਿਚ! ਇੱਕ ਇਹ ਨੇ ਕਿ ਨਿਰੰਤਰ ਛਪਦੇ ਨੇ ਤੇ ਇੱਕ ਅਸੀਂ ਹਾਂ ਜੋ ਟਾਈਪ ਕਰਨ ਹੱਥੋਂ ਹੀ ਬੱਸ…।

ਉਸ ਦੀ ਇਸ ਟਿਪਣੀ ਨੇ ਮੇਰਾ ਧਿਆਨ ਖਿੱਚਿਆ ਅਤੇ ਮੈਨੂੰ ਗਿਆਨੀ ਜੀ ਦੀ ਇਸ ਉਮਰ ਦੀ ਸਖ਼ਤ ਘਾਲਣਾ ਬਾਰੇ ਸੋਚਣ ਲਈ ਵੀ ਮਜਬੂਰ ਕੀਤਾ। ਮੈਂ ਯਾਦਵਿੰਦਰ ਨੂੰ ਕਿਹਾ, "ਯਾਰ, ਸੱਚਮੁੱਚ ਹੀ ਧੰਨ ਹਨ ਗਿਆਨੀ ਜੀ!"

***ਸਵਿੱਟਜ਼ਰਲੈਂਡ ਵਿਚ:***

ਪੋਲੈਂਡ ਵਿਚਲੇ ਗੁਰਦੁਆਰਾ ਸਾਹਿਬ ਦੇ ਮੁਖ ਪ੍ਰਬੰਧਕ ਸਰਦਾਰ ਜਵਾਹਰ ਜੋਤੀ ਸਿੰਘ (ਜੇ ਜੇ ਸਿੰਘ) ਅਤੇ ਸ: ਅਮਰਜੀਤ ਸਿੰਘ ਨਿੱਝਰ ਦੇ ਪਿਆਰ ਸਦਕਾ ਮੈਂ ਦੁਨੀਆ ਦੇ ਬੇਹੱਦ ਖ਼ੂਬਸੂਰਤ ਦੇਸ਼, ਸਵਿਟਜ਼ਰਲੈਂਡ ਪਹੁੰਚ ਗਿਆ। ਏਥੇ ਮੈਂ ਦਸ ਕੁ ਦਿਨ ਰੁਕਿਆ ਸਾਂ। ਏਥੋਂ ਦੇ ਸ਼ਹਿਰ ਲਾਂਗਨਥਾਲ ਦੇ ਗੁਰਦੁਆਰਾ ਸਾਹਿਬ ਵਿਚ ਬੈਠਿਆਂ ਮੈਨੂੰ ਯਾਦ ਆਇਆ ਕਿ ਏਥੇ ਤਾਂ ਸਾਇੰਸਦਾਨ ਅਤੇ ਪੰਜਾਬੀ ਲੇਖਕ ਗੁਰਬੀਰ ਸਿੰਘ ਭੁੱਲਰ ਜੀ ਰਹਿੰਦੇ ਹਨ। ਸ: ਭੁੱਲਰ ਨਾਲ ਵੀ ਇੰਟਰਨੈਟ ਦੇ ਜ਼ਰੀਏ ਹੀ ਸਾਡਾ ਰਿਸ਼ਤਾ ਬਣਿਆ ਸੀ। ਅਸੀਂ ਉਹਨਾਂ ਦਾ ਮੈਟਰ ਕਈ ਵਾਰ 'ਪੰਜਾਬੀ ਸੁਖਨ' ਤੇ ਲਗਾਇਆ ਸੀ। ਮੈਂ ਉਹਨਾਂ ਨੂੰ ਈ-ਸੁਨੇਹਾ ਭੇਜਿਆ ਕਿ ਮੈਂ ਤੁਹਾਡੇ ਖ਼ੂਬਸੂਰਤ ਮੁਲਕ ਵਿਚ ਹਾਂ, ਜੇਕਰ ਹੋ ਸਕੇ ਤਾਂ ਮੈਨੂੰ ਫ਼ੋਨ ਕਰਨਾ। ਨਾਲ ਹੀ ਮੈਂ ਉਹਨਾਂ ਨੂੰ ਗੁਰਦੁਆਰਾ ਸਾਹਿਬ ਦਾ ਫ਼ੋਨ ਨੰਬਰ ਵੀ ਭੇਜ ਦਿੱਤਾ, ਜਿਥੇ ਮੈਂ ਰਹਿ ਰਿਹਾ ਸੀ। ਏਸੇ ਦੌਰਾਨ ਭੁੱਲਰ ਸਾਹਿਬ ਨਾਲ ਮੇਰੀ ਗੱਲਬਾਤ ਹੁੰਦੀ ਰਹੀ ਅਤੇ ਮਿਲਣੀ ਬਾਰੇ ਵੀ ਵਿਚਾਰਾਂ ਹੁੰਦੀਆਂ ਰਹੀਆਂ।

ਸਵਿਟਜ਼ਰਲੈਂਡ ਦੇ ਗੁਰਦੁਆਰਾ ਸਾਹਿਬ ਵਿਖੇ ਦੋ ਐਤਵਾਰ ਪ੍ਰੋਗਰਾਮ ਕਰਨ ਤੋਂ ਬਾਅਦ ਮੈਂ ਵਾਪਸੀ ਤੋਂ ਇੱਕ ਰਾਤ ਪਹਿਲਾਂ ਗੁਰਬੀਰ ਸਿੰਘ ਭੁੱਲਰ ਦੇ ਘਰ ਠਹਿਰਨ ਦਾ ਪ੍ਰੋਗਰਾਮ ਬਣਾਇਆ। ਭੁੱਲਰ ਸਾਹਿਬ ਸਵਿੱਸ ਦੇ ਜ਼ਿਊਰਿਖ ਸ਼ਹਿਰ ਵਿਚ ਰਹਿੰਦੇ ਹਨ। ਉਹਨਾਂ ਦੇ ਘਰ ਮੈਂ ਰਾਤ ਦੇ ਗਿਆਰਾਂ ਕੁ ਵਜੇ ਦੇ ਕਰੀਬ ਪਹੁੰਚਿਆ ਸਾਂ। ਕਿਉਂਕਿ ਸਵੇਰੇ ਮੇਰੀ ਵਾਰਸਾ ਦੀ ਫ਼ਲਾਈਟ ਸੀ, ਇਸ ਕਰਕੇ ਅਸੀਂ ਰਾਤ ਦੇ ਕੋਈ ਦੋ ਵਜੇ ਤੱਕ ਗੱਲਾਂ ਕਰਦੇ ਰਹੇ। ਸਾਹਿਤ ਦੀਆਂ

ਗੱਲਾਂ ਚੱਲੀਆਂ ਤਾਂ ਗੱਲਬਾਤ ਦੌਰਾਨ ਗਿਆਨੀ ਜੀ ਦਾ ਵੀ ਜ਼ਿਕਰ ਆ ਗਿਆ। ਗਿਆਨੀ ਜੀ ਦੀਆਂ ਲਿਖਤਾਂ ਬਾਰੇ ਚਰਚਾ ਕਰਦਿਆਂ ਸ: ਭੁੱਲਰ ਕਹਿਣ ਲੱਗੇ ਕਿ ਗਿਆਨੀ ਸੰਤੋਖ ਸਿੰਘ ਹੁਰੀਂ ਉਹਨਾਂ ਦੇ ਘਰ ਵੀ ਇਕ ਰਾਤ ਰਹਿ ਕੇ ਗਏ ਹਨ। ਉਹਨਾਂ ਦੱਸਿਆ ਕਿ ਗਿਆਨੀ ਜੀ ਵੀ ਓਸੇ ਹੀ ਗੁਰਦੁਆਰਾ ਸਾਹਿਬ ਵਿਚ ਗੁਰਮਤਿ ਪ੍ਰਚਾਰ ਦੌਰੇ ਤੇ ਆਏ ਸਨ ਜਿੱਥੇ ਮੈਂ ਆਇਆ ਹਾਂ। ਉਹ ਗਿਆਨੀ ਜੀ ਦੀਆਂ ਸਿਫ਼ਤਾਂ ਬਾਰ ਬਾਰ ਕਰ ਰਹੇ ਸਨ।

ਹੁਣ ਮੈਂ ਸਮਝ ਗਿਆ ਸਾਂ ਕਿ ਗਿਆਨੀ ਜੀ ਦੇ ਜਾਣਕਾਰਾਂ ਦਾ ਦਾਇਰਾ ਕਿੰਨਾ ਵਿਸ਼ਾਲ ਹੈ।

# ਗਿਆਨੀ ਜੀ ਦਾ ਪੰਜਾਬ ਆਉਣਾ

# ਅਤੇ ਮੇਰਾ ਉਹਨਾਂ ਨੂੰ ਮਿਲਣਾ

ਅੰਮ੍ਰਿਤਸਰ ਦੇ ਵਿਰਸਾ ਵਿਹਾਰ ਵਿਚ ਵਿਰਾਸਤੀ ਮੇਲਾ (੨੦੧੦) ਲੱਗਾ ਹੋਇਆ ਸੀ। ਦਿੱਲੀ ਪਬਲਿਕ ਸਕੂਲ ਅੰਮ੍ਰਿਤਸਰ ਦੇ ਪੰਜਾਬੀ ਅਧਿਆਪਕ ਸਤਿੰਦਰ ਸਿੰਘ ਓਠੀ ਅਤੇ ਮੈਂ ਇਹ ਵਿਰਾਸਤੀ ਮੇਲਾ ਵੇਖਣ ਗਏ। ਵਿਰਾਸਤੀ ਪ੍ਰੋਗਰਾਮਾਂ ਦੀ ਲੜੀ ਅਧੀਨ ਅਸੀਂ 'ਦੁੱਲਾ' ਅਤੇ 'ਬੁੱਲ੍ਹਾ' ਨਾਟਕਾਂ ਦੀ ਪੇਸ਼ਕਾਰੀ ਵੇਖੀ। ਵਾਪਸੀ ਸਮੇ ਰਾਤ ਦੇ ਦਸ ਕੁ ਵਜੇ ਅਸੀਂ ਅਗਲੇ ਦਿਨ ਦਾ ਪ੍ਰੋਗਰਾਮ ਵੇਖਣ ਦਾ ਵੀ ਨਿਰਨਾ ਕਰ ਲਿਆ ਸੀ। ਮੈਨੂੰ ਅਚਾਨਕ ਪਿੰਡ ਜਾਣ ਕਰਕੇ ਇਹ ਪ੍ਰੋਗਰਾਮ ਰੱਦ ਕਰਨਾ ਪਿਆ ਸੀ ਪਰ ਸਤਿੰਦਰ ਸਿੰਘ ਓਠੀ ਵਿਰਸਾ ਵਿਹਾਰ ਪਹੁੰਚ ਗਏ। ਅਗਲੇ ਦਿਨ ਓਠੀ ਜੀ ਦਾ ਫ਼ੋਨ ਆਇਆ ਤੇ ਕਹਿਣ ਲੱਗੇ ਕਿ ਮੈਨੂੰ ਵਿਰਾਸਤੀ ਮੇਲੇ ਵਿਚ ਗਿਆਨੀ ਸੰਤੋਖ ਸਿੰਘ ਆਸਟ੍ਰੇਲੀਆ ਵਾਲੇ ਮਿਲੇ ਸਨ।

ਓਠੀ ਜੀ ਨੇ ਇਸ ਮਿਲਣੀ ਬਾਰੇ ਦੱਸਦਿਆਂ ਕਿਹਾ:

ਮੈਂ ਜਦੋਂ ਪ੍ਰੋ: ਗੁਰਭਜਨ ਸਿੰਘ ਗਿੱਲ ਨੂੰ ਮਿਲਣ ਲਈ ਗਿਆ ਤਾਂ ਉਹਨਾਂ ਕੋਲ ਇੱਕ ਵਡੇਰੀ ਉਮਰ ਦਾ ਵਿਅਕਤੀ ਖੜ੍ਹਾ ਸੀ। ਮੈਂ ਸੋਚ ਰਿਹਾ ਸਾਂ ਕਿ ਇਹ ਬਜ਼ੁਰਗ ਕਿਤੇ ਵੇਖੇ ਲੱਗਦੇ ਨੇ! ਪ੍ਰੋ: ਗਿੱਲ ਨਾਲ ਗੱਲਬਾਤ ਤੋਂ ਬਾਅਦ ਮੈਂ ਉਹਨਾਂ ਬਜ਼ੁਰਗਾਂ ਨੂੰ ਪੁੱਛ ਹੀ ਲਿਆ, "ਸਰ, ਤੁਹਾਨੂੰ ਕਿਤੇ ਵੇਖਿਆ ਹੈ! ਤੁਹਾਡਾ ਚੇਹਰਾ ਮੇਰੇ ਜ਼ਿਹਨ ਵਿਚ ਘੁੰਮ ਰਿਹਾ ਹੈ। ਜੇਕਰ ਮੈਂ ਗਲਤ ਨਾ ਹੋਵਾਂ ਤਾਂ ਤੁਸੀਂ ਗਿਆਨੀ ਸੰਤੋਖ ਸਿੰਘ ਜੀ ਹੋ ਨਾ!"

ਗਿਆਨੀ ਜੀ ਨੇ ਕਿਹਾ, "ਤੁਸੀਂ ਮੈਨੂੰ ਕਿਵੇਂ ਜਾਣਦੇ ਹੋ?"

ਮੈਂ ਕਿਹਾ, "ਤੁਹਾਡੀਆਂ ਅਣਮੋਲ ਰਚਨਾਵਾਂ ਪੰਜਾਬੀ ਦੀਆਂ ਵੈੱਬਸਾਈਟਾਂ ਤੇ ਅਕਸਰ ਲੱਗਦੀਆਂ ਰਹਿੰਦੀਆਂ ਹਨ ਅਤੇ ਤੁਹਾਡੀ ਫੋਟੋ ਵੀ। 'ਪੰਜਾਬੀ ਸੁਖਨ' ਤੋਂ ਵੀ ਤੁਹਾਨੂੰ ਕਈ ਵਾਰ ਪੜ੍ਹਿਆ ਹੈ, ਜਿਸ ਨੂੰ ਹਰਭਜਨ ਸਿੰਘ ਚਲਾਉਂਦੇ ਨੇ ਜੋ ਮੇਰੇ ਦੋਸਤ ਹਨ।"

ਗਿਆਨੀ ਜੀ ਕਹਿਣ ਲੱਗੇ, "ਜੇਕਰ ਹਰਭਜਨ ਸਿੰਘ ਤੁਹਾਡੇ ਮਿੱਤਰ ਹਨ ਤਾਂ ਉਹਨਾਂ ਨੂੰ ਮੇਰੀ ਆਮਦ ਬਾਰੇ ਜ਼ਰੂਰ ਦੱਸਿਓ ਤੇ ਮੇਰਾ ਮੋਬਾਇਲ ਨੰਬਰ ਲਿਖ ਲਓ; ਉਹਨਾਂ ਨੂੰ ਕਹਿਣਾ ਮੇਰੇ ਨਾਲ ਗੱਲ ਕਰਨ।"

ਸਤਿੰਦਰ ਸਿੰਘ ਓਠੀ ਨੇ ਮੈਨੂੰ ਗਿਆਨੀ ਜੀ ਦਾ ਮੋਬਾਇਲ ਨੰਬਰ ਦਿੱਤਾ, ਜੋ ਮੈਂ ਇੱਕ ਕਾਗਜ਼ 'ਤੇ ਲਿਖ ਲਿਆ।

ਕੁਝ ਦਿਨ ਮੈਂ ਆਪਣੇ ਰੁਝੇਵਿਆਂ ਕਾਰਨ ਅੰਮ੍ਰਿਤਸਰ ਤੋਂ ਬਾਹਰ ਰਿਹਾ। ਇੱਕ ਦਿਨ ਹੁਸ਼ਿਆਰਪੁਰ ਤੋਂ ਵਾਪਸ ਪਰਤਦਿਆਂ ਮੈਂ ਅਖਬਾਰ ਵਿਚ ਗਿਆਨੀ ਜੀ ਦੀ ਕਿਤਾਬ 'ਯਾਦਾਂ ਭਰੀ ਚੰਗੇਰ' ਦੇ ਰਿਲੀਜ਼ ਸਮਾਰੋਹ ਬਾਰੇ ਪੜ੍ਹਿਆ। ਇਹ ਪ੍ਰੋਗਰਾਮ ਅੰਮ੍ਰਿਤਸਰ ਵਿਚ ਹੋਇਆ ਸੀ। ਮੈਂ ਸਤਿੰਦਰ ਸਿੰਘ ਓਠੀ ਨੂੰ ਫ਼ੋਨ ਕੀਤਾ ਕਿ ਮੈਨੂੰ ਗਿਆਨੀ ਜੀ ਦਾ ਨੰਬਰ ਦਿਓ, ਕਿਉਂਕਿ ਮੈਂ ਉਹਨਾਂ ਦਾ ਨੰਬਰ, ਜਿਸ ਵਰਕੇ ਤੇ ਲਿਖਿਆ ਸੀ, ਉਹ ਵਰਕਾ ਘਰ ਹੀ ਰਹਿ ਗਿਆ ਸੀ। ਓਠੀ ਤੋਂ ਨੰਬਰ ਲੈ ਕੇ ਮੈਂ ਗਿਆਨੀ ਜੀ ਦੇ ਮੋਬਾਇਲ ਤੇ ਫ਼ੋਨ ਕੀਤਾ ਪਰ ਉਹਨਾਂ ਫ਼ੋਨ ਨਾ ਚੁੱਕਿਆ। ਇਹ ਸੋਚ ਕੇ ਕਿ

ਗਿਆਨੀ ਜੀ ਸ਼ਾਇਦ ਕਿਸੇ ਰੁਝੇਵੇਂ ਵਿਚ ਹੋਣਗੇ, ਮੈਂ ਦੁਬਾਰਾ ਫ਼ੋਨ ਨਾ ਕੀਤਾ। ਰਈਏ ਪਹੁੰਚ ਕੇ ਮੈਂ ਆਪਣੇ ਉਸਤਾਦ ਪ੍ਰੋ. ਸੁਖਦੇਵ ਸਿੰਘ ਜੀ (ਪ੍ਰੋਫੈਸਰ ਸਾਹਿਬ ਤੋਂ ਮੈਂ ਸ਼ਹੀਦ ਸਿੱਖ ਮਿਸ਼ਨਰੀ ਕਾਲਜ ਵਿਚ ਪੜ੍ਹਿਆ ਹਾਂ) ਕੋਲ਼ ਰੁਕ ਗਿਆ।

ਪ੍ਰੋਫੈਸਰ ਸਾਹਿਬ ਦੇ ਘਰ ਬੈਠਿਆਂ ਹੀ ਮੈਨੂੰ ਗਿਆਨੀ ਜੀ ਦੇ ਜਿਸ ਨੰਬਰ ਤੇ ਮੈਂ ਫੋਨ ਕੀਤਾ ਸੀ, ਤੋਂ ਫ਼ੋਨ ਆਇਆ। ਕਹਿਣ ਲੱਗੇ, "ਕੌਣ ਬੋਲਦੇ ਹੋ?" ਮੈਂ ਕਿਹਾ, "ਹਰਭਜਨ ਸਿੰਘ।" ਗਿਆਨੀ ਜੀ ਕਹਿੰਦੇ, "ਕੇਹੜੇ?" ਮੈਂ ਆਖਿਆ, "ਪੰਜਾਬੀ ਸੁਖਨ ਵਾਲਾ।" ਉਹਨਾਂ ਝੱਟ ਪਛਾਣ ਲਿਆ ਤੇ ਬਹੁਤ ਖੁਸ਼ ਹੋਏ।

ਅਗਲੇ ਦਿਨ ਮੈਂ ਅੰਮ੍ਰਿਤਸਰ ਸਥਿਤ ਗਿਆਨੀ ਜੀ ਦੇ ਛੋਟੇ ਭਰਾ, ਸ. ਸੇਵਾ ਸਿੰਘ ਦੇ ਘਰ ਗਿਆ, ਜਿੱਥੇ ਉਹ ਠਹਿਰੇ ਹੋਏ ਸਨ। ਇਸ ਪਹਿਲੀ ਮਿਲਣੀ ਸਮੇ ਗਿਆਨੀ ਜੀ ਨਾਲ ਖੁੱਲ੍ਹ ਕੇ ਗੱਲਾਂ ਹੋਈਆਂ। ਗੱਲਾਂ ਬਾਤਾਂ ਦਾ ਇਹ ਸਿਲਸਿਲਾ ਦੋ ਢਾਈ ਘੰਟੇ ਦੇ ਕਰੀਬ ਚੱਲਿਆ। ਏਸੇ ਮਿਲਣੀ ਸਮੇ ਹੀ ਮੈਂ ਉਹਨਾਂ ਨੂੰ ਆਪਣੇ ਸੇਵਾ ਸਥਾਨ, ਗੁਰੂ ਨਾਨਕ ਗੁਰਮਤਿ ਸਿਖਲਾਈ ਵਿਦਿਆਲਾ, ਡੇਰਾ ਬਾਬਾ ਨਾਨਕ ਆਉਣ ਅਤੇ ਵਿਦਿਆਲੇ ਦੇ ਵਿਦਿਆਰਥੀਆਂ ਨਾਲ ਰੂਬਰੂ ਕਰਨ ਲਈ, ਸੱਦਾ ਦਿੱਤਾ। ਗਿਆਨੀ ਜੀ ਨੇ ਸਹਿਮਤੀ ਦੇ ਦਿੱਤੀ ਅਤੇ ਫ਼ੋਨ ਕਰਕੇ ਆਉਣ ਦੀ ਜਾਣਕਾਰੀ ਦੇ ਕੇ, ਜਲਦੀ ਆਉਣ ਦਾ ਵਾਅਦਾ ਕੀਤਾ। ਵਾਪਸੀ ਤੇ ਉਹਨਾਂ ਨੇ ਮੈਨੂੰ ਆਪਣੀਆਂ ਕਿਤਾਬਾਂ ਦਾ ਸੈਟ ਪ੍ਰੇਮ ਭੇਟਾ ਦੇ ਤੌਰ ਤੇ ਦਿੱਤਾ।

# ਡੇਰਾ ਬਾਬਾ ਨਾਨਕ ਵਿਦਿਆਲੇ ’ਚ

# ਬੱਚਿਆਂ ਦੇ ਰੂਬਰੂ

ਉਸ ਦਿਨ ਗਿਆਨੀ ਜੀ ਕੀਤੇ ਵਾਅਦੇ ਮੁਤਾਬਕ ਸਾਡੇ ਕੋਲ ਡੇਰਾ ਬਾਬਾ ਨਾਨਕ ਵਿਖੇ, ਗੁਰੂ ਨਾਨਕ ਗੁਰਮਤਿ ਸਿਖਲਾਈ ਵਿਦਿਆਲੇ ਵਿਚ ਪਹੁੰਚ ਗਏ। ਪਿੱਛੇ ਕੀਤੇ ਜ਼ਿਕਰ ਅਨੁਸਾਰ ਕਿ ਗਿਆਨੀ ਜੀ ਨੇ ਮੈਨੂੰ ਡੇਰਾ ਬਾਬਾ ਨਾਨਕ ਗੁਰਮਤਿ ਵਿਦਿਆਲੇ ਵਿਚ ਆਉਣ ਦਾ ਵਾਅਦਾ ਕੀਤਾ ਸੀ ਅਤੇ ਇਹ ਕਿਹਾ ਸੀ ਕਿ ਉਹ ਫ਼ੋਨ ਤੇ ਆਉਣ ਦੀ ਸੂਚਨਾ ਦੇ ਦੇਣਗੇ ਪਰ ਹੋਇਆ ਇਸ ਦੇ ਉਲਟ। ਮੈਂ ਇਤਿਹਾਸਕ ਗੁਰਦੁਆਰਾ ਸ੍ਰੀ ਦਰਬਾਰ ਸਾਹਿਬ ਤੋਂ ਸੱਤ ਕੁ ਕਿੱਲੇ ਦੂਰ ਸਥਿਤ ਗੁਰਮਤਿ ਵਿਦਿਆਲੇ (ਜਿਸ ਵਿਚ ਮੈਂ ਸੇਵਾ ਨਿਭਾ ਰਿਹਾ ਸਾਂ) ਵਿਚ ਅਜੇ ਗੇਟ ’ਤੇ ਹੀ ਪਹੁੰਚਿਆ ਸੀ ਕਿ ਮੇਰੇ ਕੋਲ ਦੀ ਲੰਘ ਕੇ ਇੱਕ ਕਾਰ ਅੰਦਰ ਜਾ ਕੇ ਰੁਕ ਗਈ। ਇਸ ਕਾਰ ਵਿਚ ਗਿਆਨੀ ਸੰਤੋਖ ਸਿੰਘ ਜੀ ਅਤੇ ਉਹਨਾਂ ਦੇ ਰਿਸ਼ਤੇਦਾਰ ਅਤੇ ਮੇਰੇ ਮਿਤਰਾਂ ਦੀ ਦੁਨੀਆਂ ਵਿਚੋਂ, ਲਖਵਿੰਦਰ ਸਿੰਘ ਰਈਆ ਹਵੇਲੀਆਣਾ (ਪੰਜਾਬੀ ਲੇਖਕ) ਸਨ। ਕਾਰ ’ਚੋਂ ਉਤਰਦਿਆਂ ਹੀ ਫ਼ਤਿਹ ਸਾਂਝੀ ਹੋਈ।

ਮੈਨੂੰ ਵੇਖ ਕੇ ਹਵੇਲੀਆਣਾ ਜੀ ਕਹਿਣ ਲੱਗੇ, “ਅੱਜ ਤਾਂ ਦਿਨ ਚੰਗਾ ਚੜ੍ਹਿਆ ਹੈ”।

ਮੈਂ ਕਿਹਾ, “ਕੀ ਗੱਲ ਹੋ ਗਈ?”

ਕਹਿਣ ਲੱਗੇ, “ਸਬੱਬੀਂ ਹੀ ਤੁਸੀਂ ਵੀ ਏਥੇ ਹੀ ਮਿਲ ਪਏ ਹੋ!”

ਏਨੇ ਨੂੰ ਗਿਆਨੀ ਜੀ ਵਿਚੇ ਹੀ ਬੋਲ ਪਏ, “ਇਹ ਸਬੱਬੀਂ ਨਹੀਂ ਮਿਲੇ; ਇਹਨਾਂ ਨੂੰ ਮਿਲਣ ਹੀ ਤਾਂ ਅਸੀਂ ਆਏ ਹਾਂ ਏਥੇ!”

ਲਖਵਿੰਦਰ ਸਿੰਘ ਜੀ ਹੈਰਾਨ ਹੋਏ ਅਤੇ ਮੈਨੂੰ ਕਹਿਣ ਲੱਗੇ, “ਮੈਂ ਸਾਰਾ ਰਸਤਾ ਇਹਨਾਂ ਨੂੰ ਪੁੱਛਦਾ ਆਇਆ ਹਾਂ ਕਿ ਕਿਸ ਨੂੰ ਮਿਲਣ ਜਾਣਾ ਹੈ ਪਰ ਗਿਆਨੀ ਜੀ ਤੁਹਾਡਾ ਨਾਂ ਹੀ ਭੁੱਲ ਗਏ ਤੇ ਇਹੋ ਹੀ ਕਹਿੰਦੇ ਰਹੇ ਕਿ ਪਤਾ ਨਹੀਂ; ਮੈਂ ਉਹਨਾਂ ਦਾ ਨਾਂ ਭੁੱਲ ਗਿਆ ਹਾਂ।“

“ਤੁਹਾਨੂੰ ਤਾਂ ਪਤਾ ਹੀ ਐ ਕਿ ਮੈਂ ਭੁਲੱਕੜ ਹਾਂ!” ਗਿਆਨੀ ਜੀ ਬੋਲੇ।

ਮੇਰੀ ਅਤੇ ਲਖਵਿੰਦਰ ਸਿੰਘ ਜੀ ਦੀ ਆਪਸੀ ਜਾਣ ਪਛਾਣ ਵੇਖ ਕੇ ਵੀ ਗਿਆਨੀ ਜੀ ਹੈਰਾਨ ਹੋਏ, ਕਿਉਂਕਿ ਜਾਣਦੇ ਮੈਨੂੰ ਦੋਵੇਂ ਹੀ ਸਨ ਪਰ ਇਸ ਗੱਲ ਦਾ ਪਤਾ ਦੋਨਾਂ ਨੂੰ ਹੀ ਨਹੀਂ ਸੀ।

ਮੈਂ ਗਿਆਨੀ ਜੀ ਨੂੰ ਕਿਹਾ, “ਤੁਸੀਂ ਦੱਸ ਹੀ ਦਿੰਦੇ ਤਾਂ ਮੈਂ ਵੀ ਤੁਹਾਡੇ ਨਾਲ ਹੀ ਅੰਮ੍ਰਿਤਸਰ ਤੋਂ ਆ ਜਾਂਦਾ।” ਇਸ ਤੇ ਉਹਨਾਂ ਨੇ ਭੁਲੱਕੜ ਹੋਣ ਦਾ ਦੁਬਾਰਾ ਜ਼ਿਕਰ ਕਰਕੇ, ਆਪਣਾ ਪੱਖ ਰੱਖ ਦਿੱਤਾ ਤੇ ਮੇਰਾ ਫ਼ੋਨ ਨੰਬਰ ਭੁੱਲ ਜਾਣ ਦੀ ਗੱਲ ਕਹਿ ਦਿੱਤੀ।

ਕੁਝ ਸਮਾ ਬੈਠਣ ਤੋਂ ਬਾਅਦ ਸਾਡੇ ਵਿਦਿਆਲੇ ਦੇ ਇੰਚਾਰਜ, ਸ: ਗੁਰਦੇਵ ਸਿੰਘ ਕੋਟਲੀ ਜੀ ਵੀ ਆ ਗਏ। ਗਿਆਨੀ ਜੀ ਦੇ ਨਾਲ ਜਾਣ ਪਛਾਣ ਕਰਾਉਣ ਤੋਂ ਬਾਅਦ ਮੈਂ ਲਖਵਿੰਦਰ ਸਿੰਘ ਬਾਰੇ ਦੱਸਣ ਲੱਗਾ ਤਾਂ ਕੋਟਲੀ ਸਾਹਿਬ ਕਹਿਣ ਲੱਗੇ ਕਿ ਇਹ ਤਾਂ ਅਜੀਤ ਵਿਚ ਛਪਦੇ ਰਹੇ ਕਾਲਮ 'ਮੈਨੂੰ ਨਵਾਂ ਸਵੇਰਾ ਕੀ ਜਾਣੇ' ਵਾਲੇ ਹਵੇਲੀਆਣਾ ਜੀ ਹਨ। ਇਹਨਾਂ ਦਾ ਚੇਹਰਾ ਤਾਂ 'ਅਜੀਤ' ਰਾਹੀਂ ਚਰਚਿਤ ਰਿਹਾ ਹੈ। ਮੈਂ ਕਿਹਾ, "ਚਲੋ ਮੇਰਾ , ਜਾਣ ਪਛਾਣ ਕਰਾਉਣ ਦਾ ਕੰਮ ਸੌਖਾ ਹੋ ਗਿਆ।"

ਗਿਆਨੀ ਜੀ ਅਤੇ ਕੋਟਲੀ ਸਾਹਿਬ ਦੀਆਂ ਪੁਰਾਣੇ ਪੰਥਕ ਬੁਲਾਰਿਆਂ ਬਾਰੇ ਗੱਲਾਂ ਚੱਲ ਪਈਆਂ, ਕਿਉਂਕਿ ਕੋਟਲੀ ਸਾਹਿਬ ਵੀ ਪੁਰਾਣੇ ਬੁਲਾਰਿਆਂ ਵਿਚੋਂ ਸਨ ਅਤੇ ਗਿਆਨੀ ਜੀ ਉਹਨਾਂ ਤੋਂ ਵੀ ਪੁਰਾਣਿਆਂ ਵਿਚੋਂ। ਗਿਆਨੀ ਜੀ ਅਤੇ ਸਰਦਾਰ ਕੋਟਲੀ ਪੁਰਾਣੀਆਂ ਯਾਦਾਂ ਨੂੰ ਚੇਤੇ ਕਰਦਿਆਂ ਗੱਲਾਂ ਵਿਚ ਰੁਝੇ ਹੋਏ ਸਨ ਕਿ ਏਨੇ ਨੂੰ ਚਾਹ ਆ ਗਈ।

ਚਾਹ ਪੀਣ ਤੋਂ ਬਾਅਦ ਗਿਆਨੀ ਜੀ ਵਿਦਿਆਰਥੀਆਂ ਦੇ ਰੂਬਰੂ ਸਨ। ਉਹ ਬੱਚਿਆਂ ਨਾਲ ਘੰਟਾ ਕੁ ਆਪਣੀਆਂ ਯਾਦਾਂ ਅਤੇ ਤਜਰਬੇ ਵਿਚੋਂ ਪ੍ਰਚਾਰ ਖੇਤਰ ਵਿਚ ਕੰਮ ਆਉਣ ਵਾਲੀਆਂ ਗੱਲਾਂ ਅਤੇ ਮੁਸ਼ਕਲਾਂ ਬਾਰੇ ਨੁਕਤੇ ਸਾਂਝੇ ਕਰਦੇ ਰਹੇ। ਉਹ ਆਪਣੇ ਉਸਤਾਦ ਪ੍ਰਿੰਸੀਪਲ ਸਾਹਿਬ ਸਿੰਘ ਜੀ ਨਾਲ ਬਿਤਾਏ ਦਿਨਾਂ ਬਾਰੇ ਵੀ ਵਿਦਿਆਰਥੀਆਂ ਨੂੰ ਦੱਸਦੇ ਰਹੇ। ਗਿਆਨੀ ਜੀ ਵਲੋਂ ਦੱਸੀਆਂ ਉਸਾਰੂ ਗੱਲਾਂ ਨੂੰ ਸਭ ਨੇ ਬੜੇ ਧਿਆਨ ਨਾਲ ਸੁਣਿਆ। ਅੰਤ ਵਿਦਿਆਰਥੀਆਂ ਨੇ ਕੁਝ ਸਵਾਲ ਵੀ ਕੀਤੇ, ਜਿਨ੍ਹਾਂ ਦਾ ਜਵਾਬ ਗਿਆਨੀ ਜੀ ਨੇ ਬੜੀ ਸਰਲਤਾ ਨਾਲ ਦਿੱਤਾ। ਸ: ਹਵੇਲੀਆਣਾ ਜੀ ਨੇ ਯਾਦਗਾਰੀ ਫੋਟੋ ਖਿੱਚੀ।

ਏਥੋਂ ਹੀ ਅਸੀਂ (ਮੈਂ, ਗਿਆਨੀ ਜੀ, ਸਰਦਾਰ ਕੋਟਲੀ ਜੀ ਅਤੇ ਸ: ਲਖਵਿੰਦਰ ਸਿੰਘ) ਭਾਰਤ ਪਾਕਿ ਸਰਹੱਦ ਤੇ ਗਏ, ਜਿਥੇ ਬਣੇ ਵਿਸ਼ੇਸ਼ ਦਰਸ਼ਨ ਸਥਾਨ ਤੋਂ ਪਾਕਿਸਤਾਨ ਸਥਿਤ, ਗੁਰਦੁਆਰਾ ਸ੍ਰੀ ਕਰਤਾਰਪੁਰ ਸਾਹਿਬ ਦੇ ਦਰਸ਼ਨ ਕੀਤੇ। ਏਥੇ ਜ਼ਿਕਰਯੋਗ ਹੈ ਕਿ ਗੁਰਦੁਆਰਾ ਸ੍ਰੀ ਕਰਤਾਰਪੁਰ ਸਾਹਿਬ ਡੇਰਾ ਬਾਬਾ ਨਾਨਕ ਸਰਹੱਦ ਤੋਂ ਲਗ ਭਗ ਤਿੰਨ ਚਾਰ ਕਿਲੋਮੀਟਰ ਦੀ ਦੂਰੀ ਤੇ ਹੈ ਅਤੇ ਸਰਹੱਦ ਤੋਂ ਸਾਫ ਨਜ਼ਰ ਆਉਂਦਾ ਹੈ। ਏਥੇ ਹਜ਼ਾਰਾਂ ਸੰਗਤਾਂ ਦਰਸ਼ਨ ਕਰਨ ਲਈ ਰੋਜ਼ਾਨਾ ਆਉਂਦੀਆਂ ਹਨ ਅਤੇ ਵਿਛੜੇ ਅਸਥਾਨ, ਸ੍ਰੀ ਕਰਤਾਰਪੁਰ ਸਾਹਿਬ ਦੇ ਦਰਸ਼ਨ ਕਰਕੇ ਨਿਹਾਲ ਹੁੰਦੀਆਂ ਹਨ। ਅਸੀਂ ਦਰਸ਼ਨ ਕਰਦਿਆਂ ਕੁਝ ਯਾਦਗਾਰੀ ਤਸਵੀਰਾਂ ਖਿੱਚੀਆਂ। ਏਥੋਂ ਹੀ ਗਿਆਨੀ ਜੀ ਹੁਣਾਂ ਆਪਣੇ ਮਿੱਤਰ, ਪ੍ਰਸਿੱਧ ਫੋਟੋ ਕਲਾਕਾਰ ਅਤੇ ਲੇਖਕ, ਸ. ਹਰਭਜਨ ਸਿੰਘ ਬਾਜਵਾ ਨੂੰ ਮਿਲਣ ਲਈ, ਬਟਾਲਾ ਵੱਲ ਨੂੰ ਚਾਲੇ ਪਾ ਦਿੱਤੇ ਅਤੇ ਅਸੀਂ ਵਿਦਿਆਲੇ ਵਿਚ ਵਾਪਸ ਆ ਗਏ।

# ਟੈਲੀਵਿਯਨ ਇੰਟਰਵਿਊ

੧੩ ਅਪ੍ਰੈਲ ੨੦੧੦ ਤੋਂ ੧੫ ਅਪ੍ਰੈਲ ੨੦੧੦ ਤੱਕ ਮੇਰੀ ਡਿਊਟੀ ਖ਼ਾਲਸਾ ਸਾਜਨਾ ਦਿਵਸ ਦੇ ਸੰਬੰਧ ਵਿਚ, ਦੀਵਾਨ ਹਾਲ ਗੁਰਦੁਆਰਾ ਸ੍ਰੀ ਮੰਜੀ ਸਾਹਿਬ, ਸ੍ਰੀ ਦਰਬਾਰ ਸਾਹਿਬ, ਅੰਮ੍ਰਿਤਸਰ ਵਿਖੇ ਸੀ। ਮੈਂ ੧੩ ਦੀ ਸਵੇਰ ਤੋਂ ਇਸ ਰੁਝੇਵੇਂ ਵਿਚ ਰੁੱਝਾ ਹੋਇਆ ਹੋਣ ਕਰਕੇ ਘਰ ਵੀ ਥੋਹੜਾ ਸਮਾ ਹੀ ਜਾ ਸਕਿਆ ਸਾਂ। ਜਦੋਂ ਮੈਂ ੧੪ ਅਪ੍ਰੈਲ਼ ਨੂੰ ਸਮਾ ਕੱਢ ਕੇ ਘਰ ਆਇਆ ਤਾਂ ਲੈਪਟਾਪ ਚਾਲੂ ਕਰ ਕੇ ਆਪਣੀ ਈ-ਮੇਲ ਆਈ.ਡੀ. ਖੋਹਲੀ। ਗਿਆਨੀ ਜੀ ਦੀਆਂ ਦੋ ਮੇਲਾਂ ਆਈਆਂ ਹੋਈਆਂ ਸਨ। ਇਕ ਵਿਚ ਉਹਨਾਂ ਕਿਹਾ ਸੀ ਕਿ ੧੫ ਅਪ੍ਰੈਲ ਨੂੰ ਉਹਨਾਂ ਦੀ ਮੁਲਾਕਾਤ ਜਲੰਧਰ ਦੂਰਦਰਸ਼ਨ ਤੇ ਆਉਣੀ ਹੈ, ਜ਼ਰੂਰ ਵੇਖਣੀ ਅਤੇ ਇੱਕ ਮੇਲ ਸੀ, "ਹਰਭਜਨ ਸਿੰਘ ਜੀ, ਫੌਰਨ ਤੋਂ ਪਹਿਲਾਂ ਮੈਨੂੰ ਰਿੰਗੋ!" ਮੈਂ ਗਿਆਨੀ ਜੀ ਨੂੰ ਓਸੇ ਵੇਲੇ ਫ਼ੋਨ ਕੀਤਾ। ਹਾਲ ਚਾਲ ਪੁੱਛਣ 'ਤੇ ਕਹਿਣ ਲੱਗੇ, "ਥੋਹੜਾ ਕੁ ਬੁਖਾਰ ਜਿਹਾ ਲੱਗਦਾ ਹੈ।" ਮੈਂ ਕਿਹਾ, "ਮੈਂ ਤੁਹਾਡੇ ਕੋਲ ਆਉਨਾਂ ਹੁਣੇ।" ਇੱਕ ਘੰਟੇ ਬਾਅਦ ਮੈਂ ਗਿਆਨੀ ਜੀ ਕੋਲ ਪਹੁੰਚ ਗਿਆ। ਬੁਖਾਰ ਹੋਣ ਕਾਰਨ ਉਹ ਕੁਝ ਸਰੀਰ ਵਿਚ ਢਿੱਲ ਮੱਠ ਜਿਹੀ ਮਹਿਸੂਸ ਕਰ ਰਹੇ ਸਨ। ਕੁਝ ਸਮਾ ਗੱਲ ਬਾਤ ਹੋਈ ਤਾਂ ਕਹਿੰਦੇ, "ਹੁਣ ਮੈਂ ਠੀਕ ਹਾਂ। ਮੈਨੂੰ ਤਾਂ ਗੱਲਾਂ ਬਾਤਾਂ ਕਰਨ ਵਾਲ਼ਾ ਚਾਹੀਦੈ, ਤੇ ਉਹ ਵੀ ਪੰਥ ਦੀਆਂ ਜਾਂ ਸਾਹਿਤ ਦੀਆਂ। ਹੁਣ ਤੁਸੀਂ ਆ ਗਏ ਹੋ, ਬੁਖਾਰ ਉਡ ਗਿਆ ਕਿਧਰੇ ਦੂਰ!"

ਏਸੇ ਮਿਲਣੀ ਸਮੇ ਹੀ ਹੱਥਲੀ ਕਿਤਾਬ ਤਿਆਰ ਕਰਨ ਦਾ ਮੇਰਾ ਵਿਚਾਰ ਉਹਨਾਂ ਸਾਹਮਣੇ ਸੀ। ਅਗਲੇ ਦਿਨ ਫਿਰ ਮਿਲਣ ਦਾ ਪ੍ਰੋਗਰਾਮ ਬਣਾਇਆ, ਕਿਉਂਕਿ ਮੈਂ ਉਹਨਾਂ ਤੋਂ ਉਹਨਾਂ ਦੇ ਜੀਵਨ ਪੰਧ ਬਾਰੇ ਵਿਸਥਾਰ ਵਿਚ ਜਾਣਕਾਰੀ ਲੈਣੀ ਸੀ। ਮਿਲਣੀ ਦੀ ਜਗ੍ਹਾ ਮੇਰਾ ਘਰ ਨਿਰਧਾਰਤ ਕੀਤਾ ਗਿਆ। ਮੈਂ ੧੫ ਅਪ੍ਰੈਲ ਨੂੰ ਮੰਜੀ ਸਾਹਿਬ ਤੋਂ ਡਿਊਟੀ ਖਤਮ ਕਰਕੇ ਵਿਹਲਾ ਹੋ ਜਾਣਾ ਸੀ ਅਤੇ ਗਿਆਨੀ ਜੀ ਨੂੰ ਆਪਣੇ ਘਰ ਲੈ ਕੇ ਆਉਣਾ ਸੀ। ੧੫ ਅਪ੍ਰੈਲ ਨੂੰ ਸਵੇਰ ਦੇ ਯਾਰਾਂ ਕੁ ਵਜੇ ਮੈਂ ਉਹਨਾਂ ਨੂੰ ਫ਼ੋਨ ਕੀਤਾ, "ਤਿਆਰ ਹੋ ਜਾਓ, ਮੈਂ ਆ ਰਿਹਾ ਹਾਂ ਤੁਹਾਨੂੰ ਲੈਣ ਵਾਸਤੇ!" ਕਹਿਣ ਲੱਗੇ, "ਆ ਜਾਓ।"

ਮੈਂ ਉਹਨਾਂ ਦੇ ਘਰ ਪਹੁੰਚਿਆ ਤਾਂ ਘਰ ਦੇ ਬਾਹਰਲੇ ਗੇਟ ਨੂੰ ਅੰਦਰੋਂ ਤਾਲਾ ਲੱਗਾ ਹੋਇਆ ਸੀ। ਸਾਹਮਣੇ ਕਮਰੇ ਵਿਚ ਗਿਆਨੀ ਜੀ ਪੀਲ਼ਾ ਪਰਨਾ ਬੰਨ੍ਹ ਕੇ ਬੈਠੇ ਸਨ। ਮੇਰੇ ਗੇਟ ਦੇ ਸਾਹਮਣੇ ਹੋਣ ਤੇ ਕਹਿਣ ਲੱਗੇ, "ਲੰਘ ਆਓ!" ਮੈਂ ਕਿਹਾ, "ਤਾਲਾ ਲੱਗਾ ਹੋਇਆ ਹੈ!" ਕਹਿੰਦੇ, "ਮੈਂ ਵੀ ਕਿਹਾ, ਪਤਾ ਨਹੀਂ ਤੁਸੀਂ ਅੰਦਰ ਕਿਉਂ ਨਹੀਂ ਆ ਰਹੇ!" ਚਾਬੀ ਲੱਭ ਕੇ ਤਾਲਾ ਖੋਹਲਦਿਆਂ ਇੱਕ ਦੋ ਚੁਟਕਲੇ ਵੀ ਸੁਣਾ ਗਏ।

ਬੁਖਾਰ ਬਾਰੇ ਪੁੱਛਣ 'ਤੇ ਕਹਿੰਦੇ, "ਅਜੇ ਵੀ ਥੋਹੜੀ ਤਕਲੀਫ਼ ਵਿਚ ਹਾਂ।" ਕੁਝ ਸਮਾ ਬੈਠਣ ਪਿਛੋਂ ਮੈਂ ਕਿਹਾ, "ਗਿਆਨੀ ਜੀ ਚਲੋ ਚੱਲੀਏ, ਮੇਰੇ ਘਰ ਨੂੰ!" ਕਹਿਣ ਲੱਗੇ, "ਆਪਾਂ ਏਥੇ ਬੈਠ ਕੇ ਹੀ ਗੱਲਬਾਤ ਕਰ ਲੈਨੇ ਆਂ, ਜਿਹੜੀ ਕਰਨੀ ਆਂ।" ਮੈਂ ਵੀ ਸਹਿਮਤ ਹੋ ਗਿਆ।

ਗੱਲਬਾਤ ਦੌਰਾਨ ਮੈਂ ਉਹਨਾਂ ਦੇ ਮੁੱਢਲੇ ਜੀਵਨ, ਤਾਲੀਮ ਅਤੇ ਕੀਰਤਨ ਦੇ ਸਫ਼ਰ ਬਾਰੇ ਜਾਣਕਾਰੀ ਪ੍ਰਾਪਤ ਕੀਤੀ। ਫਿਰ ਕਹਿਣ ਲੱਗੇ ਟੀ.ਵੀ. ਮੁਲਾਕਾਤ ਵੇਖ ਕੇ ਹੀ ਬਾਕੀ ਗੱਲਬਾਤ ਕਰਦੇ ਹਾਂ। ਦੋ ਵਜੇ ਦੂਰਦਰਸ਼ਨ ਤੇ 'ਸਾਡੇ ਮਹਿਮਾਨ' ਪ੍ਰੋਗਰਾਮ ਤਹਿਤ ਗਿਆਨੀ ਜੀ ਟੈਲੀਵਿਯਨ ਸਕਰੀਨ ਤੇ ਸਨ। ਬੇਸ਼ੱਕ ਗਿਆਨੀ ਜੀ ਬੁਖਾਰ ਤੋਂ ਪ੍ਰਭਾਵਤ ਸਨ ਪਰ ਆਪਣੀ ਫੋਟੋ ਟੀ.ਵੀ. ਸਕਰੀਨ ਤੇ ਵੇਖ ਕੇ, ਬਿਲਕੁਲ ਤਰੋ ਤਾਜਾ ਮਹਿਸੂਸ ਕਰਨ ਲੱਗ ਪਏ। ਮੈਂ ਉਹਨਾਂ ਦੇ ਚੇਹਰੇ

ਤੇ ਇੱਕ ਅਜੀਬ ਖੁਸ਼ੀ ਵੇਖ ਰਿਹਾ ਸਾਂ। ਆਪਣੇ ਸੁਭਾ ਮੁਤਾਬਕ ਉਹ ਟੈਲੀਵਿਯਨ ਤੇ ਵੀ ਵਿਅੰਗਮਈ ਸ਼ੈਲੀ ਵਿਚ ਹੀ ਗੱਲਾਂ ਕਰ ਰਹੇ ਸਨ। ਪ੍ਰੋਗਰਾਮ ਮੁੱਕਿਆ ਤਾਂ ਉਹਨਾਂ ਦਾ ਮੋਬਾਇਲ ਵੱਜਣਾ ਸ਼ੁਰੂ ਹੋ ਗਿਆ। ਪੰਜ ਸੱਤ ਕਾਲਾਂ ਆਈਆਂ ਜੋ ਪ੍ਰੋਗਰਾਮ ਦੇ ਸੰਬੰਧ ਵਿਚ ਹੀ ਸਨ। ਗਿਆਨੀ ਜੀ ਦੇ ਚੇਹਰੇ ਦੀ ਅਸਾਧਾਰਨ ਚਮਕ ਦੱਸ ਰਹੀ ਸੀ ਕਿ ਇਹ ਕਾਲਾਂ ਜਰੂਰ ਉਹਨਾਂ ਦੇ ਪ੍ਰਸੰਸਕਾਂ ਵਲੋਂ ਹੋਣਗੀਆਂ, ਤੇ ਹੋਣਗੀਆਂ ਵੀ ਪ੍ਰੋਗਰਾਮ ਦੀ ਪ੍ਰਸੰਸਾ ਵਾਲ਼ੀਆਂ ਹੀ।

ਇਸ ਤੋਂ ਬਾਅਦ ਮੈਂ ਗਿਆਨੀ ਜੀ ਤੋਂ ਉਹਨਾਂ ਦੇ ਜੀਵਨ ਸਫ਼ਰ ਬਾਰੇ ਸਵਾਲ ਪੁੱਛਾਂ ਤਾਂ ਉਹ ਇੱਕ ਦੋ ਗੱਲਾਂ ਦੱਸ ਕੇ ਪਤਾ ਨਹੀਂ ਕੇਹੜੀ ਸੋਚ ਵਿਚ ਖੁਭ ਜਾਣ। ਗੱਲਾਂ ਕਰਦਿਆਂ ਹੀ ਕਹਿਣ ਲੱਗੇ, ''ਜੇਕਰ ਅੱਗੇ ਤੋਂ ਟੀ.ਵੀ. ਅੱਗੇ ਬੈਠਿਆ ਤਾਂ ਇੱਕ ਗੱਲ ਦਾ ਖਿਆਲ ਜ਼ਰੂਰ ਰੱਖਾਂਗਾ ਕਿ ਬਹੁਤੇ ਹੱਥ ਨਾ ਹਿੱਲਣ।''

ਮੈਂ ਸਮਝ ਗਿਆ ਸਾਂ ਕਿ ਗਿਆਨੀ ਜੀ ਇਸ ਵੇਲੇ ਟੈਲੀਵਿਯਨ ਦੀ ਦੁਨੀਆ ਵਿਚ ਘੁੰਮ ਰਹੇ ਹਨ। ਕੁਝ ਸਮਾ ਗੱਲ ਬਾਤ ਤੋਂ ਬਾਅਦ ਬਾਕੀ ਜਾਣਕਾਰੀ ਫਿਰ ਕਿਸੇ ਦਿਨ ਲੈ ਲੈਣ ਦੀ ਗੱਲ ਕਹਿ ਕੇ ਮੈ ਗਿਆਨੀ ਜੀ ਤੋਂ ਛੁੱਟੀ ਲਈ ਅਤੇ ਆਪਣੇ ਘਰ ਵੱਲ ਨੂੰ ਹੋ ਤੁਰਿਆ।

# ਕਵੀ ਦੀ ਝਲਕ

ਇਹ ਗੱਲ ਗਿਆਨੀ ਜੀ ਦੀ ਨਵੰਬਰ ੨੦੧੦ ਤੋਂ ਜਨਵਰੀ ੨੦੧੧ ਦੀ ਪੰਜਾਬ ਫੇਰੀ ਦੀ ਹੈ। ਇੱਕ ਦਿਨ ਉਹਨਾਂ ਨੇ ਮੈਨੂੰ ਫ਼ੋਨ ਤੇ ਦੱਸਿਆ ਕਿ ਅੱਜ ਅੰਮ੍ਰਿਤਸਰ ਦੇ ਫਤਹਿਗੜ੍ਹ ਚੂੜੀਆਂ ਰੋਡ ਤੇ ਇੱਕ ਸਕੂਲ ਵਿਚ ਕਵੀ ਦਰਬਾਰ ਹੋ ਰਿਹਾ ਹੈ ਅਤੇ ਉਹਨਾਂ ਨੂੰ ਵੀ ਓਥੇ ਬੁਲਾਇਆ ਗਿਆ ਹੈ। ਮੇਰੇ ਪੁੱਛਣ ਤੇ ਕਿ ਇਹ ਪ੍ਰੋਗਰਾਮ ਕਿਨ੍ਹਾਂ ਵਲੋਂ ਕਰਵਾਇਆ ਜਾ ਰਿਹਾ ਹੈ? ਕਹਿਣ ਲੱਗੇ ਬਹੁਤਾ ਤਾਂ ਮੈਨੂੰ ਪਤਾ ਨਹੀਂ ਹੈ ਪਰ ਏਨੀ ਜਾਣਕਾਰੀ ਜ਼ਰੂਰ ਹੈ ਕਿ ਸਾਡਾ ਇੱਕ ਮਿੱਤਰ ਹੈ ਅਜੀਤ ਸਿੰਘ ਨਬੀਪੁਰੀ, ਉਸ ਨੇ ਸੱਦਿਆ ਹੈ ਅਤੇ ਅਸੀਂ ਉਸ ਕਰਕੇ ਜਾਣਾ ਹੈ।

ਇਸ ਤੇ ਸਾਡਾ ਮੋਟਰ ਸਾਈਕਲ ਤੇ ਜਾਣ ਦਾ ਪ੍ਰੋਗਰਾਮ ਤਹਿ ਹੋ ਗਿਆ।

ਸਮੇ ਦੀ ਹੇਰਾਫੇਰੀ ਕਹਿ ਲਓ ਕਿ ਮੇਰੇ ਕਿਸੇ ਜਾਣਕਾਰ ਨੇ ਅਚਾਨਕ ਮੇਰੇ ਤੋਂ ਮੋਟਰਸਾਈਕਲ ਮੰਗ ਲਿਆ। ਮੈਂ ਗਿਆਨੀ ਜੀ ਨੂੰ ਫ਼ੋਨ ਕੀਤਾ ਤੇ ਸਾਰੀ ਵਿਥਿਆ ਦੱਸੀ। ਉਹ ਕਹਿਣ ਲੱਗੇ ਰਿਕਸ਼ੇ ਤੇ ਚਲੇ ਜਾਨੇ ਆਂ। ਮੈਂ ਕਿਹਾ ਰਿਕਸ਼ੇ ਤੇ ਨਹੀਂ ਟੈਂਪੂ ਬਹੁਤ ਜਾਂਦੇ ਆ ਉਸ ਪਾਸੇ ਨੂੰ, ਟੈਂਪੂ ਤੇ ਚੱਲਾਂਗੇ।

ਸਾਡਾ ਬੱਸ ਅੱਡੇ ਕੋਲ ਇਕੱਠੇ ਹੋਣ ਦਾ ਪ੍ਰੋਗਰਾਮ ਬਣ ਗਿਆ ਸੀ।

ਮੈਂ ਬੱਸ ਅੱਡੇ ਕੋਲ ਨਿਰਧਾਰਤ ਸਮੇ ਤੇ ਪਹੁੰਚ ਗਿਆ ਪਰ ਗਿਆਨੀ ਜੀ ਕੁਝ ਸਮਾ ਉਡੀਕਣ ਤੱਕ ਵੀ ਨਾ ਪਹੁੰਚੇ। ਮੈਂ ਮੋਬਾਇਲ ਫ਼ੋਨ ਕਰਕੇ ਪੁੱਛਣ ਤੋਂ ਇਸ ਕਰਕੇ ਗੁਰੇਜ਼ ਕਰ ਰਿਹਾ ਸਾਂ ਕਿ ਸ਼ਾਇਦ ਉਹ ਟੈਂਪੂ/ਰਿਕਸ਼ੇ ਆਦਿ ਤੇ ਆ ਰਹੇ ਹੋਣੇ ਆਂ ਤੇ ਤੰਗ ਕੀ ਕਰਨਾ ਵਾਂ। ਥੋਹੜਾ ਸਮਾ ਹੋਰ ਉਡੀਕਣ ਤੋਂ ਬਾਅਦ ਮੈਂ ਉਹਨਾਂ ਦੇ ਮੋਬਾਇਲ ਫ਼ੋਨ ਤੇ ਘੰਟੀ ਮਾਰੀ ਤਾਂ ਉਹ ਆਪਣੀ ਆਦਤ ਮੁਤਾਬਕ ਕਿਸੇ ਮਿੱਤਰ ਪਿਆਰੇ ਨੂੰ ਆਪਣੀ ਨਵੀਂ ਕਿਤਾਬ 'ਜੋ ਵੇਖਿਆ ਸੋ ਆਖਿਆ' ਭੇਟ ਕਰਨ ਲਈ ਰਾਹ ਵਿਚ ਹੀ ਰੁਕੇ ਹੋਏ ਸਨ। ਮੇਰੇ ਦੱਸਣ ਤੇ ਕਿ ਮੈਂ ਉਹਨਾਂ ਨੂੰ ਬੱਸ ਅੱਡੇ ਦੇ ਬਾਹਰਵਾਰ ਉਡੀਕ ਰਿਹਾ ਹਾਂ ਤਾਂ ਉਹ ਚੱਲ ਪਏ। ਉਹਨਾਂ ਦੇ ਪਹੁੰਚਣ ਤੇ ਅਸੀਂ ਇੱਕ ਟੈਂਪੂ ਦੇ ਪਿਛਲੇ ਹਿੱਸੇ ਵਿਚ ਬੈਠ ਗਏ ਅਤੇ ਗਿਆਨੀ ਜੀ ਨੇ ਆਪਣੇ ਹੱਥ ਵਿਚਲੇ ਲਿਫ਼ਾਫੇ ਵਿੱਚੋਂ ਕਿਤਾਬ ਕੱਢੀ ਅਤੇ ਮੈਨੂੰ ਭੇਟ ਕਰਨ ਲਈ ਕੁਝ ਸ਼ਬਦ ਲਿਖਣ ਲੱਗੇ। ਮੈਂ ਕਿਹਾ ਗਿਆਨੀ ਜੀ ਇਹ ਵੀ ਇੱਕ ਅਭੁੱਲ ਯਾਦ ਹੀ ਬਣ ਜਾਵੇਗੀ ਕਿ ਤੁਸੀਂ ਆਪਣੀ ਕਿਤਾਬ ਮੈਨੂੰ ਟੈਂਪੂ ਵਿਚ ਬੈਠ ਕੇ ਭੇਟ ਕਰ ਰਹੇ ਹੋ। ਉਹ ਆਪਣੀ ਆਦਤ ਮੁਤਾਬਕ ਵਿਅੰਗ ਭਰਪੂਰ ਲਹਿਜੇ ਵਿਚ ਕਹਿਣ ਲੱਗੇ ਕਿ ਆਹੋ! ਜੇਕਰ ਘਰ ਫੂਕ ਕੇ ਤਮਾਸ਼ਾ ਵੇਖਣਾ ਹੀ ਹੈ ਤਾਂ ਫਿਰ ਟੈਂਪੂ ਕੀ ਤੇ ਫਾਈਵ ਸਟਾਰ ਹੋਟਲ ਕੀ।

ਖ਼ੈਰ, ਅਸੀਂ ਕਵੀ ਦਰਬਾਰ ਵਾਲੇ ਸਥਾਨ ਤੇ ਪੁੱਜ ਗਏ। ਇੱਕ ਸੱਜਣ ਜੀ ਪੰਜਾਬੀ ਦੀ ਅਜੋਕੀ ਦਸ਼ਾ ਬਾਰੇ ਆਪਣੇ ਵਿਚਾਰ ਪੇਸ਼ ਕਰ ਰਹੇ ਸਨ। ਉਸ ਤੋਂ ਬਾਅਦ ਗਿਆਨੀ ਜੀ ਨੂੰ ਜੀ ਆਇਆਂ ਆਖਦਿਆਂ ਸਟੇਜ ਸਕੱਤਰ ਨੇ ਉਹਨਾਂ ਨੂੰ ਹਾਜ਼ਰੀਨ ਦੇ ਸਨਮੁਖ ਪੇਸ਼ ਕੀਤਾ। ਗਿਆਨੀ ਜੀ ਹੁਣੀ ਪਹਿਲਾਂ ਤਾਂ ਆਪਣੇ ਖੁੱਲ੍ਹੇ ਖੁਲਾਸੇ ਸੁਭਾ ਅਨੁਸਾਰ ਕੁਝ ਰਸਮੀ ਗੱਲਾਂ ਕਰਦੇ ਰਹੇ ਅਤੇ ਫਿਰ ਉਹਨਾਂ ਦਾ ਇੱਕ ਹੋਰ ਰੂਪ ਮੇਰੇ ਸਾਹਮਣੇ ਸੀ, ਉਹ ਸੀ ਇੱਕ ਕਵੀ ਦੇ ਰੂਪ ਵਿਚ ਗਿਆਨੀ ਸੰਤੋਖ ਸਿੰਘ। ਪਾਖੰਡੀ ਸਾਧਾਂ ਤੇ ਵਿਅੰਗ ਕੱਸਦੀ ਉਹਨਾਂ ਦੀ ਇੱਕ ਕਵਿਤਾ ਜੋ ਉਹ ਪੇਸ਼ ਕਰ ਰਹੇ ਸਨ, ਨੂੰ ਸੁਣ ਕੇ ਮੈਂ ਹੈਰਾਨ ਹੋ ਰਿਹਾ ਸਾਂ ਕਿ ਗਿਆਨੀ ਜੀ ਏਨੇ ਚੰਗੇ ਕਵੀ ਵੀ ਹਨ, ਜਿਸ ਦਾ ਮੈਨੂੰ ਅੰਦਾਜ਼ਾ ਨਹੀਂ ਸੀ। ਉਹਨਾਂ ਨੇ ਆਪਣੀ ਲੰਮੀ ਕਵਿਤਾ ਸਮਾਪਤ ਕੀਤੀ ਤਾਂ ਹਾਜ਼ਰੀਨ ਨੇ ਭਰਪੂਰ ਤਾੜੀਆਂ ਨਾਲ ਉਹਨਾਂ ਦੀ ਪੇਸ਼ਕਾਰੀ ਦੀ ਪ੍ਰਸੰਸਾ ਕੀਤੀ। ਮੇਰੇ ਸਾਹਮਣੇ ਉਹਨਾਂ ਦਾ ਇਹ ਰੂਪ ਅਸਲੋਂ ਨਵਾਂ ਸੀ।

# ਤਿੰਨ ਸਵਾਲ

**ਸਵਾਲ –** ਗਿਆਨੀ ਜੀ, ਜਿਸ ਸਮੇ ਤੁਸੀਂ ਗੁਰਮਤਿ ਪ੍ਰਚਾਰ ਦੇ ਖੇਤਰ ਵਿਚ ਪੈਰ ਰੱਖਿਆ ਸੀ, ਉਸ ਸਮੇ ਅਤੇ ਅੱਜ ਦੇ ਹਾਲਾਤ ਵਿਚ ਕੀ ਫਰਕ ਸਮਝਦੇ ਹੋ?

**ਜਵਾਬ –** ਉਸ ਸਮੇ ਕੁਰਬਾਨੀ ਤੇ ਸੇਵਾ ਜ਼ਿਆਦਾ ਸੀ, ਆਰਥਿਕ ਤੌਰ ਤੇ ਲੋਕ ਪਛੜੇ ਹੋਏ ਸਨ। ਸੰਤਗਿਰੀ ਤੋਂ ਬਿਨਾ ਰਾਗੀ, ਢਾਡੀ, ਕਵੀਸ਼ਰ, ਪ੍ਰਚਾਰਕ ਆਦਿ ਤੋਂ ਮਾਇਆ ਘੁੰਡ ਹੀ ਕਢੀ ਰੱਖਦੀ ਸੀ। ਅੱਜ ਦਾਤੇ ਦੀ ਦਇਆ ਸਦਕਾ ਇਸ ਸ਼੍ਰੇਣੀ ਦੇ ਲੋਕ ਵੀ ਬਾਕੀਆਂ ਵਾਗੂੰ ਹੀ ਚੰਗਾ ਰਹਿਣ ਸਹਿਣ ਰੱਖਣ ਅਤੇ ਆਪਣੇ ਬੱਚਿਆਂ ਨੂੰ ਮਹਿੰਗੇ ਅਦਾਰਿਆਂ ਵਿਚ ਸਿੱਖਿਆ ਦਿਵਾ ਰਹੇ ਹਨ। ਅੱਜ ਸਿਆਸਤ ਜ਼ਿਆਦਾ ਭਾਰੂ ਹੁੰਦੀ ਜਾ ਰਹੀ ਹੈ। ਮੈਂ ਸਮੇ ਨਾਲ ਹੋ ਰਹੀ ਤਬਦੀਲੀ ਦਾ ਵਿਰੋਧੀ ਨਹੀਂ ਹਾਂ। ਮੇਰੇ ਕਹਿਣ ਦਾ ਭਾਵ ਹੈ ਕਿ ਉਸ ਵੇਲੇ ਵੀ ਸਭ ਅੱਛਾ ਨਹੀਂ ਸੀ ਤੇ ਇਸ ਵੇਲੇ ਵੀ ਸਭ ਬੁਰਾ ਨਹੀਂ ਹੈ। ਹਾਂ, ਏਥੇ ਇੱਕ ਗੱਲ ਬੜੀ ਮਹੱਤਵਪੂਰਨ ਹੈ ਅਤੇ ਜੋ ਕਹਿਣੀ ਬਣਦੀ ਹੈ, ਉਹ ਇਹ ਹੈ ਕਿ ਇੱਕ ਪ੍ਰਚਾਰਕ ਆਪ ਤਾਂ ਸੰਜਮ ਭਰਪੂਰ ਜੀਵਨ ਜਿਉਣ ਲਈ ਤਿਆਰ ਹੋ ਸਕਦਾ ਹੈ ਪਰ ਉਸ ਦੇ ਉਪਰ ਨਿਰਭਰ ਕਰਨ ਵਾਲੇ ਸਾਰੇ ਹੀ ਜੀ ਜ਼ਰੂਰੀ ਨਹੀਂ ਕਿ ਉਸ ਵਾਂਗ ਹੀ ਸੰਜਮੀ ਹੋ ਸਕਣ, ਬਲਕਿ ਉਸ ਦੇ ਬੀਵੀ, ਬੱਚੇ ਆਮ ਲੋਕਾਂ ਦੀ ਤਰ੍ਹਾਂ ਹੀ ਸੰਸਾਰਕ ਸਹੂਲਤਾਂ ਦੇ ਚਾਹਵਾਨ ਹੋ ਸਕਦੇ ਹਨ। ਅਜਿਹੀਆਂ ਸਾਰੀਆਂ ਆਰਥਿਕ ਲੋੜਾਂ ਦੀ ਪੂਰਤੀ ਲਈ ਆਰਥਿਕ ਵਸੀਲੇ ਓਦੋਂ ਵੀ ਲੋੜੀਂਦੇ ਸਨ ਤੇ ਅੱਜ ਵੀ ਲੋੜੀਂਦੇ ਹਨ।

**ਸਵਾਲ –** ਰਾਗੀਆਂ ਦੀ ਤੁਲਨਾ ਵਿਚ ਪ੍ਰਚਾਰਕਾਂ ਦੇ ਚੇਹਰੇ ਜ਼ਿਆਦਾ ਚਰਚਤ ਕਿਉਂ ਨਹੀਂ ਹੁੰਦੇ?

**ਜਵਾਬ –** ਲੋਕ ਗੁਰਬਾਣੀ ਦੇ ਉਪਦੇਸ਼ ਦੀ ਵਿਆਖਿਆ ਸੁਣਨ ਨਾਲੋਂ ਗਾਇਨ ਨੂੰ ਜ਼ਿਆਦਾ ਪਸੰਦ ਕਰਦੇ ਹਨ। ਗੁਰਬਾਣੀ ਦੀ ਵਿਆਖਿਆ ਨਾਲ ਲੋਕਾਂ ਨੂੰ ਸੱਚ ਦਾ ਸਾਹਮਣਾ ਕਰਨਾ ਪੈਂਦਾ ਹੈ ਜੋ ਬਹੁਗਿਣਤੀ ਦੇ ਲੋਕਾਂ ਨੂੰ ਪਸੰਦ ਨਹੀਂ, ਕਿਉਕਿ ਸੱਚ ਦੇ ਸਾਹਮਣੇ ਖੜ੍ਹਨਾ ਹਰੇਕ ਦੇ ਵੱਸ ਦੀ ਗੱਲ ਨਹੀਂ ਹੈ। ਇਸ ਦੇ ਨਾਲ ਹੀ ਸੰਗੀਤ ਸ਼ੁਰੂ ਤੋਂ ਹੀ ਲੋਕਾਂ ਨੂੰ ਪ੍ਰਭਾਵਤ ਕਰਦਾ ਰਿਹਾ ਹੈ, ਏਸੇ ਕਰਕੇ ਹੀ ਕਥਾਕਾਰਾਂ ਤੋਂ ਕੀਰਤਨੀਏ ਜ਼ਿਆਦਾ ਪ੍ਰਸਿੱਧੀ ਪਾ ਜਾਂਦੇ ਹਨ। ਜਿਵੇਂ ਜਿਵੇਂ ਸਿੱਖ ਸੰਗਤਾਂ ਵਿਚ ਵਿੱਦਿਆ ਪਸਾਰ ਹੋ ਰਹਿਾ ਹੈ ਕਥਾਕਾਰਾਂ ਦੇ ਸਨਮਾਨ ਵਿਚ ਵੀ ਵਾਧਾ ਹੋ ਰਿਹਾ ਭਾਸਦਾ ਹੈ।

**ਸਵਾਲ –** ਕਿਤਾਬਾਂ ਛਪਵਾਉਣ ਬਾਰੇ ਤੁਹਾਡੇ ਕੀ ਵਿਚਾਰ ਨੇ? ਕੀ ਅੱਜ ਦਾ ਪਾਠਕ ਵਰਗ ਕਿਤਾਬਾਂ ਨਾਲ ਪਿਆਰ ਕਰਦਾ ਹੈ?

**ਜਵਾਬ –** ਪੜ੍ਹਨ ਦੀ ਰੁਚੀ ਦਿਨੋ ਦਿਨ ਲੋਕਾਂ ਵਿਚੋਂ ਘਟ ਰਹੀ ਹੈ ਪਰ ਇਹ ਗੱਲ ਵੀ ਨਹੀਂ ਹੈ ਕਿ ਕਿਤਾਬਾਂ ਪੜ੍ਹੀਆਂ ਹੀ ਨਹੀਂ ਜਾਂਦੀਆਂ। ਪੜ੍ਹੀਆਂ ਤਾਂ ਜ਼ਰੂਰ ਜਾਂਦੀਆਂ ਹਨ ਪਰ ਆਮ ਤੌਰ ਤੇ ਕਿਤਾਬਾਂ ਨੂੰ ਜਾਂ ਤਾਂ ਲੇਖਕ ਵਰਗ ਪੜ੍ਹਦਾ ਹੈ ਜਾਂ ਫਿਰ ਕੋਈ ਬਹੁਤ ਹੀ ਸੁਹਿਰਦ ਪਾਠਕ। ਮੇਰੇ ਲਈ ਕਿਤਾਬਾਂ ਛਪਵਾਉਣਾ ਇੱਕ ਵੱਖਰੀ ਤਰ੍ਹਾਂ ਦੇ ਤਜੱਰਬੇ ਨਾਲ ਜੁੜਿਆ ਹੋਇਆ ਹੈ। ਪਹਿਲਾਂ ਲਿਖਣਾ, ਫਿਰ ਪੈਸੇ ਖਰਚ ਕੇ ਅੰਮ੍ਰਿਤਸਰ ਆਉਣਾ, ਛਪਵਾ ਕੇ ਕੁਝ ਕਿਤਾਬਾਂ ਏਥੇ ਵੰਡਣੀਆਂ ਅਤੇ ਬਾਕੀ ਫਿਰ ਪੈਸੇ ਖਰਚ ਕੇ ਵਿਦੇਸ਼ ਭੇਜਣੀਆਂ। ਫਿਰ ਓਥੇ ਜਾ ਕੇ ਪਾਠਕਾਂ ਦੇ ਹੱਥ ਤੱਕ ਅੱਪੜੀਦੀਆ ਕਰਨੀਆਂ।

ਇਹ ਸਭ ਕੁਝ ਕਰਨਾ ਪੈਂਦਾ ਹੈ। ਹਾਂ, ਇਹ ਸਭ ਕੁਝ ਕਰ ਨਾਲ਼ ਨਾਲ਼ ਕੁਝ ਨਾ ਕੁਝ ਲਾਭ ਤਾਂ ਸਮਾਜ ਨੂੰ ਹੁੰਦਾ ਹੀ ਹੈ। ਇਸ ਦਾ ਸਬੂਤ ਇਹ ਹੈ ਕਿ ਪਾਠਕਾਂ ਵੱਲੋਂ ਇੱਕ ਪ੍ਰਸੰਸਾ ਭਰੇ ਪੱਤਰ ਅਤੇ ਫੋਨ ਕਾਲਾਂ ਵੀ ਆਉਂਦੀਆਂ ਹਨ

ਇੱਕ ਗੱਲ ਹੋਰ ਕਹਿ ਦਿਆਂ ਕਿ ਕਿਤੇ ਇਹ ਨਾ ਸਮਝ ਲੈਣਾ ਕਿ ਮੈਂ ਨਿਰਾਸ਼ਾਵਾਦੀ ਹਾਂ। ਮੈਂ ਤਾਂ ਸਚਾਈ ਦੱਸ ਰਿਹਾ ਹਾਂ, ਮੈਂ ਇਸ ਸਭ ਕੁਝ ਦੇ ਬਾਵਜੂਦ ਵੀ ਲਿਖ ਰਿਹਾ ਹਾਂ ਤੇ ਕਿਤਾਬਾਂ ਵੀ ਛਪਵਾ ਰਿਹਾ ਹਾਂ। ਲੱਗੇ ਰਹੋ ਹਾਲਾਤ ਆਪੇ ਬਦਲਣਗੇ।

# ਗਿਆਨੀ ਜੀ ਦੀਆਂ ਲਿਖਤਾਂ ਵਿਚੋਂ

**ਪਹਿਲੀ ਕਿਤਾਬ ਖਰੀਦਣੀ:**

ਖ਼ਾਲਸਾ ਰਾਜ ਸਮੇ ਦੌਰਾਨ ਅੰਮ੍ਰਿਤਸਰ ਦੇ ਰਹਿ ਚੁੱਕੇ ਗਿਆਨੀ ਚੀਫ਼ਾਂ ਦੀ ਰਿਹਾਇਸ਼, ਬੁਰਜ ਗਿਆਨੀਆਂ ਤੇ ਘੰਟਾ ਘਰ ਦੇ ਦਰਮਿਆਨ ਜਿਹੇ ਵਿਚ, ਖੱਬੇ ਹੱਥ ਸੁਸ਼ੋਭਤ ਅਖਾੜਾ ਸੰਗਲ਼ਵਾਲ਼ਾ ਦੇ ਬੂਹੇ ਤੋਂ ਇਕ ਦੋ ਦੁਕਾਨਾਂ ਪਹਿਲਾਂ, ਸੱਜੇ ਹੱਥ 'ਭਾਈ ਜਵਾਹਰ ਸਿੰਘ ਕ੍ਰਿਪਾਲ ਸਿੰਘ' ਦੀ ਕਿਤਾਬਾਂ ਦੀ ਦੁਕਾਨ ਹੁੰਦੀ ਸੀ। ਉਸ ਦੁਕਾਨ ਦੇ ਥੜ੍ਹੇ ਉਪਰ ਸਜਾਏ, ਹੋਰ ਕਿਤਾਬਾਂ, ਕਿੱਸਿਆਂ ਆਦਿ ਦੇ ਨਾਲ਼ ਇਕ ਕਿੱਸਾ ਸੀ ਜਿਸ ਦੇ ਸਰਵਰਕ ਉਪਰ ਸਾਹਿਬਜ਼ਾਦਾ ਅਜੀਤ ਸਿੰਘ ਦੀ ਚਮਕੌਰ ਦਾ ਯੁਧ ਕਰਦੇ ਦੀ ਤਸਵੀਰ ਸੀ। ਉਸ ਤਸਵੀਰ ਨੇ ਮੈਨੂੰ ਬੜਾ ਪ੍ਰਭਾਵਤ ਕੀਤਾ। ਮੋਟੇ ਅੱਖਰਾਂ ਵਿਚ ਸਰਵਰਕ ਤੇ ਲਿਖਿਆ ਸੀ 'ਜੰਗ ਚਮਕੌਰ'; ਕੀਮਤ ਲਿਖੀ ਸੀ ਚਾਰ ਆਨੇ। ਕਈ ਦਿਨ ਮੈ ਏਥੋਂ ਦੀ ਲੰਘਦੇ ਨੇ ਉਸ ਵੱਲ ਲਲਚਾਈ ਜਿਹੀ ਨਜ਼ਰ ਨਾਲ਼ ਵੇਖਦੇ ਲੰਘ ਜਾਣਾ। ਇਕ ਦਿਨ ਮੇਰਾ ਮਨ ਬਹੁਤਾ ਹੀ ਉਤਸ਼ਾਹੀ ਹੋ ਗਿਆ ਤੇ ਮੈ ਉਸ ਦੁਕਾਨ ਅੱਗੇ ਕੁਝ ਜ਼ਿਆਦਾ ਚਿਰ ਰੁਕ ਗਿਆ। ਮੇਰੇ ਕੋਲ਼ ਸਨ ਸਿਰਫ ਦੋ ਆਨੇ। ਬੜਾ ਹੀ ਚਿਰ ਮੈ ਲਲਚਾਈਆਂ ਜਿਹੀਆਂ ਨਜ਼ਰਾਂ ਨਾਲ਼ ਉਸ ਕਿੱਸੇ ਵੱਲ ਵੇਖਦਾ ਰਿਹਾ। ਕਦੀ ਦੁਕਾਨ ਤੋਂ ਅੱਗੇ ਲੰਘ ਜਾਵਾਂ ਤੇ ਕਦੀ ਫਿਰ ਵਾਪਸ ਮੁੜ ਆਵਾਂ। ਸੋਚਾਂ ਕਿ ਮੇਰੇ ਕੋਲ਼ ਸਿਰਫ ਦੋ ਆਨੇ ਨੇ, ਤੇ ਇਸ ਦਾ ਮੁੱਲ ਚਾਰ ਆਨੇ ਲਿਖਿਆ ਹੋਇਆ ਹੈ। ਕੀ ਕਰਾਂ! ਝਕਦੇ ਝਕਦੇ ਨੇ, ਆਪਣੇ ਸੰਗਾਊ ਸੁਭਾ ਤੋਂ ਉਲ਼ਟ, ਦੁਕਾਨਦਾਰ ਸਰਦਾਰ ਜੀ, ਜਿਨ੍ਹਾਂ ਨੇ ਫਿਕਸੋ ਲਾ ਕੇ ਚੰਗੀ ਸਵਾਰ ਕੇ ਆਪਣੀ ਦਾਹੜੀ ਬੰਨ੍ਹ ਕੇ ਸਜਾਈ ਹੋਈ ਸੀ, ਨੂੰ ਮੈ ਅਧੀਨਗੀ ਜਿਹੀ ਨਾਲ਼ ਪੁੱਛ ਹੀ ਲਿਆ, "ਮੈ ਅਹੁ ਕਿੱਸਾ ਪੜ੍ਹਨਾ ਚਾਹੁੰਦਾਂ ਪਰ ਮੇਰੇ ਕੋਲ਼ ਸਿਰਫ ਦੋ ਹੀ ਆਨੇ ਨੇ!" ਦੋ ਆਨੇ ਮੇਰੇ ਹੱਥੋਂ ਫੜ ਕੇ ਤਿਜੌਰੀ ਵਿਚ ਰੱਖਦਿਆਂ ਤੇ ਕਿੱਸਾ ਚੁੱਕ ਕੇ ਮੈਨੂੰ ਫੜਾਉਂਦਿਆਂ, ਬੜੇ ਅੰਦਾਜ਼ ਜਿਹੇ ਨਾਲ਼, ਜਿਵੇਂ ਕਿ ਬੜਾ ਭਾਰੀ ਅਹਿਸਾਨ ਜਤਾ ਰਹੇ ਹੋਣ, ਆਖਿਆ, "ਲੈ ਪੜ੍ਹ ਜਾ ਕੇ!" ਇਹ ਤਾਂ ਹੁਣ ਹੀ ਪਤਾ ਲੱਗਾ ਹੈ ਕਿ ਪੰਜਾਬੀ ਦੀਆਂ ਕਿਤਾਬਾਂ ਉਪਰ ਕੀਮਤ ਬੜੀ ਵਧਾ ਕੇ ਲਿਖੀ ਹੁੰਦੀ ਏ ਪਰ ਮਿਲ਼ ਸਸਤੀਆਂ ਜਾਂਦੀਆਂ ਹਨ। ਇਹ ਸੀ ਮੇਰਾ ਜੀਵਨ ਵਿਚ ਸਭ ਤੋਂ ਪਹਿਲਾ ਮੌਕਾ ਆਪਣੀ ਜੇਬ ਵਿਚੋਂ ਕੁਝ ਖ਼ਰੀਦ ਕੇ ਪੜ੍ਹਨ ਦਾ। ਓਦੋਂ ਮੇਰੀ ਉਮਰ ਦਸ ਕੁ ਸਾਲ ਦੀ ਹੋ ਗਈ ਜਾਂ ਹੋਣ ਵਾਲ਼ੀ ਸੀ।

**ਦੁਨੀਆਂ ਦੀ ਸੈਰ:**

ਇਹ ਮਾਰਚ ੧੯੯੦ ਦੀ ਗੱਲ ਹੈ ਕਿ ਮੈਨੂੰ ਦੇਸ ਦਾ ਚੱਕਰ ਲਾਏ ਨੂੰ ਚਾਰ ਸਾਲ ਤੋਂ ਵਧ ਸਮਾ ਹੋ ਗਿਆ ਸੀ। ਸੋਚਿਆ ਕਿ ਸੱਜਣਾਂ ਮਿੱਤਰਾਂ ਨੂੰ ਮੂੰਹ ਵਿਖਾ ਹੀ ਆਈਏ। ਕੋਲ਼ ਤਾਂ ਕੁਝ ਨਹੀ ਸੀ। ਬੱਚਿਆਂ ਦੀ ਮਾਂ ਨੌਕਰੀ ਕਰਦੀ ਸੀ ਤੇ ਉਸ ਦੀ ਤਨਖਾਹ ਨਾਲ਼ ਹੀ ਘਰ ਦੇ ਕਰਜ਼ੇ ਦੀ ਬੈਂਕ ਨੂੰ ਜਾਂਦੀ ਕਿਸ਼ਤ ਸਮੇਤ ਬਾਕੀ ਖ਼ਰਚ ਵੀ ਚੱਲਦਾ ਸੀ। ਮੇਰੀ ਕੋਈ ਆਮਦਨ ਨਹੀ ਸੀ ਪਰ ਮੇਰੇ ਕੋਲ਼ ਕਿਸੇ ਦੀ ਅਮਾਨਤ ਕੁਝ ਪੈਸੇ ਪਏ ਹੋਏ ਸਨ। ਉਹਨਾਂ ਵਿਚੋਂ ਹੁਦਾਰ, ਢਾਈ ਹਜਾਰ ਡਾਲਰ ਲੈ ਲਿਆ। ਸੋਚਿਆ ਕਿ ਜਾਣਾ ਤਾਂ ਹੈ ਹੀ ਚੱਲੋ ਦੁਨੀਆ ਦੇ ਥੱਲੜੇ ਪਾਸੇ ਤੋਂ ਦੀ ਹੋ ਕੇ ਜਾਂਦਾ ਹਾਂ ਤੇ ਜਾ ਕੇ ਬੀਬੀ ਜੀ ਨੂੰ ਦੱਸਾਂਗਾ ਕਿ ਮੈ ਦੁਨੀਆ ਦੇ ਥੱਲਿਉਂ ਦੀ ਚੱਕਰ ਲਾ ਕੇ ਆਇਆ ਹਾਂ। ਇਹ ਦੱਸ ਕੇ ਉਹਨਾਂ ਨੂੰ ਹੈਰਾਨ ਕਰਾਂਗਾ। ਬੀਬੀ ਜੀ ਆਖਣਗੇ, "ਇਹ ਕਿਵੇਂ ਹੋ ਸਕਦਾ ਹੈ?" ਤੇ ਮੈ ਆਖਾਂਗਾ, "ਮੈ ਇਹ ਕਰ ਲਿਆ ਹੈ।" ਨਾਲ਼ੇ ਸੱਤਰਵਿਆਂ ਦੇ ਦੌਰਿਆਂ ਸਮੇ ਸੰਸਾਰ ਦੇ ਵੱਖ ਵੱਖ ਦੇਸ਼ਾਂ ਵਿਚ ਬਣੇ ਸੱਜਣਾਂ ਦੇ ਦਰਸ਼ਨ ਮੇਲੇ ਹੋ ਜਾਣਗੇ। "ਇਕ ਪੰਥ ਦੋ ਕਾਜ।" ਇਹ ਸੋਚ ਕੇ ਢਾਈ ਹਜਾਰ ਡਾਲਰ ਦੀ ਟਿਕਟ ਲੈ ਕੇ, ਚੌਦਾਂ ਥਾਂਵਾਂ ਦੀ ਸਟੇ ਪੁਆ ਕੇ, ਸਿਡਨੀ ਤੋਂ ਤੁਰ ਪਿਆ।

### ਪੁਰਾਣੇ ਸਮੇ ਨੂੰ ਯਾਦ ਕਰਦਿਆਂ:

ਪੁਰਾਣੇ ਪੰਜਾਬ ਵਿਚ ਰੋਟੀ ਵੇਲ਼ਾ, ਲੌਢਾ ਵੇਲ਼ਾ, ਰਾਤ ਵੇਲ਼ਾ ਤੋਂ ਇਲਾਵਾ ਸਭ ਤੋਂ ਪਹਿਲਾਂ ਸਵੇਰ ਵੇਲ਼ੇ ਨੂੰ 'ਛਾਹ ਵੇਲ਼ਾ' ਆਖਿਆ ਜਾਂਦਾ ਸੀ/ਹੈ। ਛਾਹ ਦਾ ਮਤਲਬ ਹੈ ਲੱਸੀ। ਲੱਸੀ ਦੇ ਨਾਲ਼ ਘਰੋਗੀ ਸਮਰੱਥਾ ਤੇ ਰੁਚੀ ਅਨੁਸਾਰ ਕੋਈ ਰਾਤ ਦੀ ਬਚੀ ਰੋਟੀ, ਕੋਈ ਤਾਜੀ ਰੋਟੀ, ਕੋਈ ਪ੍ਰਾਉਂਠੇ ਆਦਿ ਨਾਲ਼ ਛਾਹ ਵੇਲ਼ਾ ਕਰਿਆ ਕਰਦੇ ਸਨ। ਵੱਡੇ ਅਮੀਰ ਲੋਕ ਆਮਲੇਟ, ਡਬਲ ਰੋਟੀ ਆਦਿ ਨਾਲ ਦਿਨ ਦਾ ਖਾਣਾ ਆਰੰਭ ਕਰਦੇ ਸਨ/ਹਨ। ਉਹ ਬਿਸਤਰੇ ਤੋਂ ਉਠਣ ਤੋਂ ਪਹਿਲਾਂ ਚਾਹ ਦਾ ਕੱਪ ਵੀ ਪੀਂਦੇ ਹਨ। ਹੁਣ ਛਾਹ ਦੇ ਥਾਂ ਚਾਹ ਹੋ ਗਈ ਹੈ। ਤਕਰੀਬਨ ਹਰੇਕ ਘਰ ਵਿਚ ਚਾਹ ਜਰੂਰ ਬਣਦੀ ਹੈ ਤੇ ਉਸ ਦੇ ਨਾਲ਼ ਘਰੋਗੀ ਸਮਰੱਥਾ ਅਨੁਸਾਰ ਕੁਝ ਵੀ ਪਸੰਦ ਜਾਂ ਪਹੁੰਚ ਅਨੁਸਾਰ ਖਾਧਾ ਜਾਂਦਾ ਹੈ।

"ਪੋਤਰੇ ਨੂੰ ਕੰਪਿਊਟਰ ਤੇ ਮਾਊਸ ਵਰਤ ਕੇ ਏ.ਬੀ.ਸੀ. ਪੇਂਟ ਕਰਦਿਆਂ ਵੇਖ ਕੇ ਮੈ ਉਸ ਸਮੇ ਆਪਣੇ ਪੁੱਤਰ ਨੂੰ ਆਪਣਾ ਵੇਲਾ ਦੱਸਿਆ: ਮੈ ਪਿੰਡ ਦੇ ਗੁਰਦੁਆਰੇ ਦੇ ਵੇਹੜੇ ਅੰਦਰ ਘੱਟੇ ਵਿਚ ਉਂਗਲ਼ ਨਾਲ ੳ ਅ ੲ ਲਿਖਣਾ ਸਿੱਖਿਆ ਸੀ। ਫਿਰ ੧੯੫੪ ਵਿਚ, ਮੁਕਤਸਰ ਵਿਚਲੇ ਸੰਤ ਮਸਤਾਨ ਸਿੰਘ ਜੀ ਦੇ ਡੇਰੇ ਅੰਦਰ, ਇਕ ਨਿਰਮਲੇ ਸੰਤ ਜੀ ਕੋਲ਼ੋਂ, ਹਿੰਦੀ ਦਾ ਕ ਖ ਗ, ਡੇਰੇ ਦੇ ਵੇਹੜੇ ਵਿਚ ਸਵਾਹ ਖਿਲਾਰ ਕੇ, ਉਸ ਉਪਰ ਉਂਗਲ਼ ਨਾਲ਼ ਲਿਖਣਾ ਸਿੱਖਿਆ ਸੀ। ਤੁਸੀਂ ਪੁੱਤਰ ਜੀ, ਭੈਣ ਭਰਾ ਨੇ ਕੁਰਸੀ ਉਪਰ ਬੈਠ ਕੇ, ਟੇਬਲ ਉਪਰ ਕਾਪੀ ਰੱਖ ਕੇ, ਪੈਨ ਨਾਲ਼ ਲਿਖਣਾ ਸਿੱਖਿਆ ਸੀ। ਇਹ ਤੇਰਾ ਪੁੱਤਰ ਜੋਸ਼ ਸਿੰਘ ਸਿਧਾ ਹੀ ਕੰਪਿਊਟਰ ਦੇ ਸਕਰੀਨ ਉਪਰ ਏ.ਬੀ.ਸੀ. ਪੇਂਟ ਕਰ ਰਿਹਾ ਹੈ। ਅਗੋਂ ਇਸ ਦੇ ਬੱਚਿਆਂ ਵੇਲੇ, ਲਗਦਾ ਹੈ ਹਰੇਕ ਸਬਜੈਕਟ ਦੀਆਂ ਚਿੱਪਾਂ ਹੀ ਬਣ ਜਾਣਗੀਆਂ। ਜੇਹੜੇ ਵੀ ਸਬਜੈਕਟ ਦੀ ਲੋੜ ਹੋਈ ਓਸੇ ਦੀ ਚਿੱਪ ਹੀ ਸਿਰ ਵਿਚ ਜੜ ਲਈ ਜਾਇਆ ਕਰੇਗੀ। ਪੜ੍ਹਨ ਪੜ੍ਹਨ ਦੇ ਸਾਰੇ ਯਭ ਹੀ ਸ਼ਾਇਦ ਮੁੱਕ ਜਾਣ। ਸਕੂਲੀ ਮੁਣਸ਼ੀਆਂ ਦੇ ਡੰਡੇ ਤੇ ਝਿੜਕਾਂ ਵਾਲ਼ੀਆਂ ਸ਼ਾਇਦ ਕਿਤੇ ਦੁਰਾਡੇ ਯੁਗ ਦੀਆਂ, ਨਵੀਆਂ ਪੀਹੜੀਆਂ ਦੇ ਨਾ ਮੰਨਣ ਯੋਗ, ਬਾਤਾਂ ਹੀ ਰਹਿ ਜਾਣ! "ਨਾ ਰਹੇ ਵਾਂਸ ਤੇ ਨਾ ਵਜੇ ਵੰਝਲ਼ੀ।"

ਦੇਖੋ, ਕਿ ਜ਼ਮਾਨਾ ਚਾਲ ਕਿਆਮਤ ਕੀ ਚੱਲ ਗਇਆ।

